# ਗੁਰਮਤ ਮਾਰਤੰਡ



ਕਰਤਾ

**ਮੁਖਤਿਆਰ ਸਿੰਘ**

ਚੱਬੇਵਾਲ (ਹੁਸ਼ਿਆਰਪੁਰ)

ਮਾਨਵਤਾ ਕੇਂਦਰ ਭੀਲੋਂ ਵਾਲ ਰੋਡ

ਭੇਂਟਾ ਰਹਿਤ




ਉਨ੍ਹਾਂ ਮਹਾਂ ਪੁਰਸ਼ਾਂ ਨੂੰ ਜਿਨਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੁਣਿਆ ਅਤੇ ਪੂਰੇ ਪਰਾਣਾ ਨਾਲ ਸੁਣਿਆ ਅਤੇ ਸੁਣਕੇ ਦ੍ਰਿੜ ਕਰਕੇ ਆਪਣੇ ਹਿਰਦੇ ਵਿਚ ਵਸਾਇਆ ਅਤੇ ਅਪਣਾ ਜੀਵਨ ਗੁਰਬਾਣੀ ਦੇ ਦਸੇ ਗਾਡੀ ਰਾਹ ਤੇ ਚਲਦਿਆ ਬਤਾਇਆ। ਉਹ ਮਹਾਂ ਪੁਰਸ਼ ਜੀਵਨ ਮੁਕਤ ਹੋ ਗਏ ਭਾਵ ਉਨ੍ਹਾ ਦਾ ਜਨਮ ਮਰਨ ਕਟਿਆ ਗਿਆ।



# ਗੁਰਮਤਿ ਮਾਰਤੰਡ

ਅਜ ਦਾ ਇਨਸਾਨ ਮਨਮਤ ਦੇ ਹਨੇਰੇ ਵਿੱਚ ਭਟਕ ਰਿਹਾ ਹੈ। ਮਨਮਤਿ ਕਾਰਨ ਇਸ ਸੰਸਾਰ ਸਾਗਰ ਦੀਆਂ ਲਹਿਰਾਂ ਵਿੱਚ ਗੋਤੇ ਖਾ ਰਿਹਾ ਹੈ। ਇਸ ਨੂੰ ਕੋਈ ਕਨਾਰਾ ਨਜ਼ਰ ਨਹੀਂ ਆਉਂਦਾ। ਮਨ ਮਤ ਦੇ ਪਿੱਛੇ ਲਗ ਕੇ ਫੋਕਟ ਕਰਮ ਕਰਦਾ ਹੈ ਜੋ ਕਿ ਇਸ ਦੇ ਕਿਸੇ ਕੰਮ ਨਹੀਂ ਆਉਂਦੇ। ਜਗਤ ਦੀ ਭੇਡਾ ਚਾਲ ਮਗਰ ਲਗਕੇ ਆਪਣਾ ਜੀਵਨ ਬੇ-ਅਰਥ ਗੁਆ ਰਿਹਾ ਹੈ। ਬਾਹਰ ਭਾਵੇਂ ਸੈਂਕੜੇ ਚੰਦਰਮਾ ਚੜ੍ਹ ਪੈਣ ਅਤੇ ਹਜਾਰਾਂ ਸੂਰਜ ਚੜ੍ਹ ਪੈਣ ਪਰ ਅਗਿਆਨਤਾ ਦੇ ਹਨੇਰੇ ਨੂੰ ਦੂਰ ਨਹੀਂ ਕਰ ਸਕਦੇ। ਇਹ ਚਾਨਣ ਬਾਹਰ ਦੇ ਹਨ੍ਹੇਰੇ ਨੂੰ ਤਾਂ ਦੂਰ ਕਰ ਸਕਦੇ ਹਨ ਪਰ ਅਗਿਆਨਤਾ ਦੇ ਹਨ੍ਹੇਰੇ ਨੂੰ ਦੂਰ ਕਰਨ ਦੀ ਇਨ੍ਹਾਂ ਚੰਦਰਮਾਂ ਜਾਂ ਸੂਰਜਾਂ ਵਿੱਚ ਸਮੱਰਥਾ ਨਹੀਂ।

ਸਵਾਲ ਪੈਦਾ ਹੁੰਦਾ ਹੈ ਕਿ ਅਗਿਆਨਤਾ ਦਾ ਹਨ੍ਹੇਰਾ ਕਿਵੇਂ ਦੂਰ ਹੋਵੇ। ਇਸ ਦਾ ਉਤਰ ਇਹੋ ਹੀ ਹੈ ਕਿ ਕੇਵਲ ਤੇ ਕੇਵਲ ਗੁਰਬਾਣੀ ਦੇ ਸੂਰਜ ਦੀਆਂ ਕਿਰਨਾਂ ਹੀ ਇਕ ਅਜਿਹਾ ਪਰਕਾਸ਼ ਦੇ ਸਕਦੀਆਂ ਹਨ ਜੋ ਅਗਿਆਨਤਾ ਦੇ ਹਨ੍ਹੇਰੇ ਨੂੰ ਦੂਰ ਕਰ ਸਕਦੀਆਂ ਹਨ। ਇਸ ਗੁਰਬਾਣੀ ਦੇ ਪ੍ਰਕਾਸ਼ ਵਿੱਚ ਮਨੁੱਖ ਮਾਤਰ ਨੂੰ ਆਪਣੇ ਜੀਵਨ ਦਾ ਸੱਚਾ ਮਰਗ ਤਲਾਸ਼ ਕਰਨ ਵਿੱਚ ਕੋਈ ਔਕੜ ਨਹੀਂ ਆਉਂਦੀ। ਮਨੁੱਖ ਇਸ ਸੱਚੇ ਮਾਰਗ ਤੇ ਚਲਦਾ ਗੋਬਿੰਦ ਦੇ ਗੀਤ ਗਾਉਂਦਾ ਹੋਇਆ ਪ੍ਰੀਤਮ ਦੇ ਦੇਸ ਪਹੁੰਚ ਕੇ ਵਸਲ ਦਾ ਜਾਮ ਪੀ ਲੈਂਦਾ ਹੈ।

# ਤਤਕਰਾ



*****

# ਸੰਗਤ

*ਇਕ ਆਮ ਪ੍ਰਚਲਤ ਕਹਾਵਤ ਹੈ ਕਿ :*

**ਜੈਸੀ ਸੰਗਤ ਤੇਸੀ ਰੰਗਤ।**

ਚੰਗੀ ਸੰਗਤ ਦਾ ਚੰਗਾ ਫਲ ਪ੍ਰਾਪਤ ਹੁੰਦਾ ਹੈ ਅਤੇਂ ਮਾੜੀ ਸੰਗਤ ਦਾ ਮਾੜਾ ਫਲ ਪ੍ਰਾਪਤ ਹੁੰਦਾ ਹੈ। ਚੰਗੀ ਸੰਗਤ ਉਸ ਅਕਾਲ ਪੁਰਖ ਦੇ ਮਲਾਪ ਦਾ ਕਾਰਨ ਬਣਦੀ ਹੈ ਅਤੇ ਬੁਰੀ ਸੰਗਤ ਘੋਰ ਨਰਕ ਦੇ ਦੁਆਰੇ ਤਕ ਲੈ ਜਾਂਦੀ ਹੈ।

ਸਾਨੂੰ ਬਹੁਤ ਸਾਰੀਆਂ ਸਾਖੀਆ ਮਿਲਦੀਆਂ ਹਨ ਜਿਨ੍ਹਾਂ ਨੇ ਚੰਗੀ ਸੰਗਤ ਕੀਤੀ ਉਹ ਤਰ ਗਏ ਇਸੇ ਤਰ੍ਹਾਂ ਇਕ ਸਾਖੀ ਗਨਕਾ ਦੀ ਆਉਂਦੀ ਹੈ ਜੋ ਕਿ ਸਾਧੂ ਦੀ ਸੰਗਤ ਕਰ ਕੇ ਤਰ ਗਈ।

ਗੁਰਬਾਣੀ ਤੁਕ ਹੈ :

**ਸੰਗਤਿ ਕਾ ਗੁਨੁ ਬਹੁਤੁ ਅਧਿਕਾਈ**

**ਪੜਿ ਸੂਆ ਗਨਕ ਉਧਾਰੇ ॥**

ਸ਼੍ਰੀ ਗੁਰੂ ਰਾਮਦਾਸ ਮਹਾਰਾਜ ਜੀ ਨਟ ਅਸਟਪਦੀਆ ਵਿੱਚ ਉਪਦੇਸ ਦੇ ਰਹੇ ਹਨ ਕਿ ਸੰਗਤ ਵਿੱਚ ਬਹੁਤ ਵੱਡਾ ਗੁਣ ਹੈ ਕਿ ਸੰਗਤ ਕਰਨੇ ਕਰਕੇ ਇਕ ਗਨਕਾ (ਕੰਜਰੀ) ਭੀ ਉਸ ਅਕਾਲ ਪੁਰਖ ਦਾ ਭਜਨ ਕਰਕੇ ਮੁਕਤ ਹੋ ਗਈ।

ਕਹਾਣੀ ਕੁਝ ਇਸ ਤਰ੍ਹਾਂ ਹੈ ਕਿ ਇਕ ਦਿਨ ਬਹੁਤ ਮੀਂਹ ਪਿਆ। ਇਕ ਸਾਧੂ ਜੋ ਸ਼ਹਿਰ ਤੋਂ ਬਾਹਰ ਅਪਣੀ ਕੁਟੀਆ ਵਿੱਚ ਰਹਿੰਦਾ ਸੀ ਉਸ ਦੀ ਕੁਟੀਆ ਵਿਚ ਪਾਣੀ ਆ ਗਿਆ। ਉਸ ਸਾਧੂ ਕੋਲ ਇਕ ਤੋਤਾ ਸੀ। ਸਾਧੂ ਨੇ ਸੋਚਿਆ ਕਿ ਮੇਰੀ ਤਾਂ ਕੋਈ ਗਲ ਨਹੀਂ ਪਰ ਇਹ ਤੋਤਾ ਜ਼ਰੂਰ ਠੰਢ ਕਾਰਨ ਮਰ ਜਾਵੇਗਾ।

ਸਾਧੂ ਨੇ ਤੋਤੇ ਦਾ ਪਿੰਜਰਾ ਚੁਕਿਆ ਅਤੇ ਸ਼ਹਿਰ ਵਲ ਤੁਰ ਪਿਆ। ਸਾਰਾ ਹੀ ਸ਼ਹਿਰ ਆਪਣੇ ਘਰਾਂ ਵਿੱਚ ਸੁਤਾ ਪਿਆ ਸੀ। ਉਸ ਨੂੰ ਕੋਈ ਭੀ ਦਰਵਾਜ਼ਾ ਖੁਲਾ ਨਾ ਮਿਲਿਆ। ਉਹ ਹੋਰ ਅਗੇ ਗਿਆ ਤਾਂ ਇਕ ਚੌਬਾਰੇ ਵਿੱਚ ਉਸ ਨੂੰ ਕੁਝ ਚਾਨਣ ਦਿਸਿਆ। ਸਾਧੂ ਉਸ ਪਾਸੇ ਵਲ ਤੁਰ ਪਿਆ। ਉਹ ਉਸ ਮਕਾਨ ਕੋਲ ਪੁਜ ਗਿਆ ਜਿਥੇ ਲੋ ਬਲ ਰਹੀ ਸੀ। ਸਾਧੂ ਨੇ ਉਪਰ ਵਲ ਵੇਖਿਆ ਕਿ ਇਕ ਯੁਵਤੀ ਚੌਬਾਰੇ ਦੇ ਦਰਵਾਜ਼ੇ ਵਿੱਚ ਖਲੋਤੀ ਸੀ।

ਸਾਧੂ ਪਉੜੀਆਂ ਚੜ੍ਹ ਗਿਆ ਅਗੋਂ ਉਸ ਯੁਵਤੀ ਨੇ ਉਸ ਸਾਧੂ ਦਾ ਸਨਮਾਨ ਕੀਤਾ ਤੇ ਅੰਦਰ ਲੈ ਗਈ। ਜਦੋਂ ਸਾਧੂ ਅੰਦਰ ਗਿਆ ਤਾਂ ਉਸ ਨੇ ਮਹਿਸੂਸ ਕੀਤਾ ਕਿ ਮੈਂ ਗਲਤ ਥਾਂ ਤੇ ਆ ਗਿਆ ਹਾਂ ਪਰ ਹੁਣ ਕੀਤਾ ਵੀ ਕੀ ਜਾ ਸਕਦਾ ਸੀ ਤੋਤੇ ਨੂੰ ਬਚਾਉਣਾ ਜ਼ਰੂਰੀ ਸੀ।

ਗਨਕਾ ਨੇ ਭੀ ਵੇਖਿਆ ਕਿ ਇਹ ਕੋਈ ਮੇਰਾ ਗਾਹਕ ਨਹੀਂ ਇਹ ਤਾਂ ਕੋਈ ਸਾਧੂ ਪੁਰਸ਼ ਹੈ ਪਰ ਗਨਕਾ ਨੇ ਕਿਹਾ ਕਿ ਮਹਾਰਾਜ ਆਪ ਬਿਲਕੁਲ ਨਾ ਘਬਰਾਓ ਮੈਂ ਤੁਹਾਡੀ ਸੇਵਾ ਕਰਾਂਗੀ। ਏਨੀ ਆਖ ਉਸ ਗਨਕਾ ਲੇ ਉਸ ਸਾਧੂ ਨੂੰ ਸਰਦੀ ਤੋਂ ਬਚਾਉਣ ਵਾਸਤੇ ਅੱਗ ਬਾਲੀ। ਸਾਧੂ ਨੇ ਆਪ ਭੀ ਸੇਕਿਆ ਅਤੇ ਤੋਤੇ ਨੂੰ ਭੀ ਸਕਾਇਆ।

ਗਨਕਾ ਅਤੇ ਸਾਧੂ ਸਾਰੀ ਰਾਤ ਪ੍ਰਭੂ ਦੇ ਘਰ ਦੀਆਂ ਸਿਫਤ ਸਲਾਹਾਂ ਕਰਦੇ ਰਹੇ। ਗਨਕਾ ਸਾਧੂ ਦੀ ਸੰਗਤ ਨਾਲ ਬਹੁਤ ਪ੍ਰਭਾਵਤ ਹੋਈ। ਜਦੋਂ ਸਵੇਰਾ ਹੋਇਆ ਤਾਂ ਸਾਧੂ ਨੇ ਤੋਤੇ ਵਾਲਾ ਪਿੰਜਰਾ ਗਨਕਾ ਨੂੰ ਦੇ ਦਿੱਤਾ ਤੇ ਆਖਿਆ ਕਿ ਇਸ ਨੂੰ ਰਾਮ ਦਾ ਨਾਮ ਪੜ੍ਹਾਇਆ ਕਰ। ਸਾਧੂ ਦੀ ਸੰਗਤ ਦਾ ਕੀ ਫਾਇਦਾ ਹੋਇਆ ਕਿ ਉਸ ਨੇ ਅਪਨਾ ਪੇਸ਼ਾ ਤਿਆਗ ਦਿਤਾ ਅਤੇ ਤੋਤੇ ਨੂੰ ਰਾਮ ਦਾ ਨਾਮ ਪੜ੍ਹਾਉਣ ਲਗੀ। ਜੇ ਅੰਦਰੋਂ ਬਾਹਰ ਆਵੇ ਜਾਂ ਬਾਹਰੋਂ ਅੰਦਰ ਜਾਵੇ ਤਾਂ ਉਸ ਕਹਿਣਾ ਕਿ ਗੰਗਾ ਰਾਮਾ ਕਹਿ ਰਾਮ। ਇਸ ਤਰ੍ਹਾਂ ਤੋਤੇ ਨੂੰ ਪੜ੍ਹਾਉਂਦੀ ਹੋਈ ਰਾਮ ਦਾ ਹੀ ਰੂਪ ਹੋ ਗਈ। ਇਸ ਤਰ੍ਹਾਂ ਗਨਕਾ ਦਾ ਸੰਗਤ ਕਰਨੇ ਕਰਕੇ ਉਧਾਰ ਹੋ ਗਿਆ।

ਸਾਹਿਬ ਸਤਿਗੁਰੂ ਸ਼੍ਰੀ ਗੁਰੂ ਰਾਮਦਾਸ ਮਹਾਰਾਜ ਜੀ ਸਤ ਸੰਗਤ ਬਾਰੇ ਹੋਰ ਉਪਦੇਸ ਦੇ ਰਹੇ ਹਨ ।

**ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥**
**ਕਿਉਂ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥**
**ਮਿਲਿ ਸਤਸੰਗਤਿ ਖੋਜੁ ਦਸਾਈ ॥**
**ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥**

ਮੈਂ ਆਪਣੇ ਮਨ ਵਿੱਚ ਉਸ ਨੂੰ ਖੋਜਦਾ ਹਾਂ ਭਾਲਦਾ ਹਾਂ ਕਿ ਮੇਰਾ ਪਿਆਰਾ ਪ੍ਰੀਤਮ ਕਿਸ ਤਰ੍ਹਾਂ ਮਿਲੇ। ਮੈਨੂੰ ਪਤਾ ਲਗਾ ਪ੍ਰਭੂ ਦਾ ਸਤ ਸੰਗਤ ਵਿੱਚ ਹੀ ਵਸਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਭੀ ਸ੍ਰੀ ਰਾਗ ਵਿੱਚ ਸੰਗਤ ਦੀ ਉਪਮਾ ਲਿਖਦੇ ਹਨ :

**ਸਤ ਸੰਗਤਿ ਕੈਸੀ ਜਾਣੀਐ ॥**
**ਜਿਥੈ ਏਕੋ ਨਾਮੁ ਵਖਾਣੀਐ ॥**
**ਏਕੋ ਨਾਮੁ ਹੁਕਮੁ ਹੈ**
**ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥**

ਬਹੁਤੇ ਇਕੱਠ ਨੂੰ ਸੰਗਤ ਨਹੀਂ ਕਹਿੰਦੇ। ਸੰਗਤ ਉਸ ਨੂੰ ਆਖਦੇ ਹਨ ਜਿਥੇ ਕੇਵਲ ਇਕ ਪ੍ਰਭੂ ਦਾ ਹੀ ਨਾਮ ਸਿਮਰਿਆ ਜਾਵੇ। ਗੁਰੂ ਜੀ ਦਾ ਫੁਰਮਾਨ ਹੈ ਕਿ ਸੰਗਤ ਵਿੱਚ ਪ੍ਰਮਾਤਮਾਂ ਦਾ ਹੀ ਨਾਮ ਜਪਣਾ ਹੈ ਇਹ ਗੱਲ ਸਤਿਗੁਰੂ ਨੇ ਸਮਝਾ ਦਿੱਤੀ ਹੈ। ਸਾਝ ਰਾਗ ਵਿੱਚ ਗੁਰੂ ਰਾਮਦਾਸ ਜੀ ਲਿਖਦੇ ਹਨ ।

ਵਡਭਾਗੀ ਹਰਿ ਸੰਗਤਿ ਪਾਵਹਿ ॥
ਭਾਗਹੀਨ ਭ੍ਰਮਿ ਚੋਟਾ ਖਾਵਹਿ ॥
ਬਿਨੁ ਭਾਗਾ ਸਤਸੰਗ ਨ ਲਭੈ ॥
ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥

ਵੱਡੇ ਭਾਗਾਂ ਦੁਆਰਾ ਹੀ ਸੰਗਤ ਦੀ ਪ੍ਰਾਪਤੀ ਹੁੰਦੀ ਹੈ ਭਾਗਾ ਤੋਂ ਬਿਨਾ ਬੰਦੇ ਭਟਕਦੇ ਫਿਰਦੇ ਹਨ ਤੇ ਠੋਹਕਰਾਂ ਖਾ ਕੇ ਫਿਰਦੇ ਹਨ। ਚੰਗੀ ਕਿਸਮਤ ਬਿਨਾ ਸਤ ਸੰਗਤ ਪ੍ਰਾਪਤ ਨਹੀਂ ਹੁੰਦੀ ਅਤੇ ਸੰਗਤ ਤੋਂ ਬਿਨਾ ਮਨ ਦੀ ਮੈਲ ਨਹੀਂ ਉਤਰਦੀ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਉਚੀ ਅਵਸਥਾ ਵਾਲੇ ਮਹਾਂਪੁਰਸ਼ਾ ਦੀਂ ਸਗਤ ਕਰਨ ਦੀ ਪ੍ਰੇਰਨਾ ਦਿੰਦੇ ਹੋਇ ਲਿਖਦੇ ਹਨ

ਮਾਘਿ ਸਜਨੁ ਸੰਗਿ ਸਾਧੂਆਂ,
ਧੂੜੀ ਕਰਿ ਇਸ਼ਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ
ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ
ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥

ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾਂ ਵਿੱਚ ਮਾਘ ਦੇ ਮਹੀਨੇ ਵਿੱਚ ਸਾਘੂਆਂ ਦੀ ਸੰਗਤ ਕਰਨ ਦਾ ਉਪਦੇਸ ਦੇ ਰਹੇ ਹਨ। ਸਾਧੂਆਂ ਦੀ ਚਰਨ ਧੂੜੀ ਦਾ ਇਸ਼ਨਾਨ ਕਰਨ ਦਾ ਉਪਦੇਸ਼ ਦੇ ਰਹੇ ਹਨ। ਚਰਨ ਧੂੜੀ ਦਾ ਮਤਲਬ ਹੈ ਕਿ ਸੰਗਤ ਵਿੱਚ ਨੀਵਾਂ ਹੋ ਕੇ ਬੈਠਣਾ ਹੈ। ਸੰਗਤ ਵਿਚ ਹਰੀ ਦਾ ਨਾਮ ਜਪਣਾ ਅਤੇ ਨਾਮ ਸੁਨਣ ਦਾ ਉਪਦੇਸ ਕਰਦੇ ਹਨ ਅਤੇ ਹਦਾਇਤ ਕਰਦੇ ਹਨ ਕਿ ਸਭ ਨੂੰ ਨਾਮ ਦਾ ਦਾਨ ਕਰੋ। ਇਸ ਤਰ੍ਹਾ ਕਰਨ ਨਾਲ ਜਨਮਾਂ ਜਨਮਾਂ ਦੇ ਕੀਤੇ ਹੋਏ ਕਰਮਾਂ ਦੀ ਮੈਲ ਮਨ ਤੋਂ ਧੋਤੀ ਜਾਂਦੀ ਹੈ ਤੇ ਮਨ ਤੋਂ ਹੰਕਾਰ ਦੂਰ ਹੋ ਜਾਂਦਾ ਹੈ ਅਤੇ ਕਾਮ ਕਰੋਧ ਵੀ ਅਸਰ ਨਹੀਂ ਕਰਦੇ ਅਤੇ ਲੋਭ ਰੁਪੀ ਕੁਤਾ ਭੀ ਮਰ ਜਾਂਦਾ ਹੈ।

ਸਾਹਿਬ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦਾ ਉਪਦੇਸ ਹੈ।

ਸੰਗਤਿ ਸੰਤ ਸੰਗਿ ਲਗਿ ਊਚੇ,
ਜਿਉ ਪੀਪ ਪਲਾਸ ਖਾਇ ਲੀਜੈ ॥
ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ
ਰਾਮ ਨਾਮਹਿ ਬਾਸੁ ਬਸੀਜੈ ॥

ਸਾਧੂਆਂ ਦੀ ਸੰਗਤ ਕਰਨ ਨਾਲ ਮਨੁੱਖ ਉਚੇ ਜੀਵਨ ਵਾਲਾ ਹੋ ਜਾਂਦਾ ਹੈ। ਉਸ ਅੰਦਰੋਂ ਬੁਰਾਈਆਂ ਮਿਟ ਜਾਂਦੀਆਂ ਹਨੇ ਜਿਵੇਂ ਪਿਪਲ ਦਾ ਰੁਖ ਪਲਾਸ ਦੇ ਰੁਖ ਨੂੰ ਖਾ ਜਾਂਦਾ ਹੈ ਇਸੇ ਤਰ੍ਹਾਂ ਸੰਗਤ ਵਿੱਚ ਜਾਣ ਨਾਲ ਬੁਰਾਈਆਂ ਖਤਮ ਹੋ ਜਾਂਦੀਆਂ ਹਨ। ਫਿਰ ਉਹ ਜੀਵ ਸਭ ਤੋਂ ਉਤਮ ਹੋ ਜਾਂਦਾ ਹੈ ਜਿਸ ਦੇ ਅੰਦਰ ਨਾਮ ਦਾ ਵਾਸ ਹੋ ਜਾਂਦਾ ਹੈ।

ਵਿਧਣ ਖੂਹੀ ਮੁੰਧ ਅਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥

ਵਿਧਣ ਖੂਹ (ਉਹ ਉਜਾੜ ਵਿੱਚ ਖੂਹੀ ਜਿਥੇ ਕੋਈ ਇਸਤਰੀ ਪਾਣੀ ਨਾ ਭਰਦੀ ਹੋਵੇ ਭਾਵ ਅਕਲੀ ਖੂਹੀ) ਵਾਂਗ ਮੈਂ ਭੀ ਜੀਵ ਰੂਪ ਇਸਤਰੀ ਅਕਲੀ ਸਾਂ ਨਾ ਕੋਈ ਮੇਰਾ ਸਾਥੀ ਨਾ ਕੋਈ ਪਿਆਰਾ ਬੇਲੀ ਸੀ। ਪ੍ਰਭੂ ਨੇ ਮੇਰੇ ਤੇ ਕਿਰਪਾ ਕੀਤੀ ਮੈਨੂੰ ਸਾਧ ਸੰਗਤ ਮਲਾ ਦਿਤੀ ਸੰਗਤ ਕਰਨ ਕਰਕੇ ਮੈਨੂੰ ਪਤਾ ਲਗ ਗਿਆ ਕਿ ਜੋ ਪ੍ਰਭੂ ਸਭ ਦਾ ਬੇਲੀ ਹੈ ਮੇਰਾ ਭੀ ਉਹੀ ਬੇਲੀ ਹੈ। ਹੁਣ ਮੈਂ ਅਕਲੀ ਨਹੀਂ ਹਾਂ ਮੇਰਾ ਅਲਾਹ ਮੇਰੇ ਨਾਲ ਹੈ।

ਗੁਰੂ ਅਰਜਨ ਦੇਵ ਜੀ ਸਹਿਸਕ੍ਰਿਤੀ ਸਲੋਕਾਂ ਵਿੱਚ ਸੰਗਤ ਦੀ ਉਪਮਾ ਕਰਦੇ ਹੋਏ ਲਿਖਦੇ ਹਨ :

ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ
ਰਾਜਨਹ ॥ ਨਚ ਦੁਰਲਭੰ ਭੋਜਨੰ ਬਿੰਜਨੰ ਚ ਦੁਰਲਭੰ
ਸਵਛ ਅੰਬਰਹ ॥ ਨ ਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ
ਨਾਂਚ ਦੁਰਲਭੰ ਬਨਿਤਾ ਬਿਲਾਸਹ ॥ ਨਚ ਦੁਰਲਭੰ
ਬਿਦਿਆ ਪ੍ਰਬੀਣੰ ਨ ਚ ਦੁਰਲਭੰ ਚਤੁਰ ਚੰਚਲਹ ॥
ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ਹਿੰ
ਸਾਧ ਸੰਗਿ ਕ੍ਰਿਪਾ ਪ੍ਰਭੰ ॥ ੩੫ ॥

ਧਨ ਅਤੇ ਰੂਪ ਲਭਣੇ ਮੁਸ਼ਕਲ ਨਹੀਂ ਸ੍ਵਰਗ ਦਾ ਰਾਜ ਭੀ ਦੁਰਲਭ ਨਹੀਂ। ਨਾ ਹੀ ਭੋਜਨ ਤੇ ਮਿਠ ਪਦਾਰਥ ਦੁਰਲਭ ਹਨ ਤੇ ਸੁਹਣੇ ਵਸਤਰ ਦੁਰਲਭ ਹਨ ਤੇ ਨਾ ਹੀ ਮਿਤ੍ਰ ਭਰਾ ਰਿਸ਼ਤੇਦਾਰ ਅਤੇ ਇਸਤਰੀ ਦੇ ਚਾ ਮਲਾਰ ਦੁਰਲਭ

ਹਨ। ਨਾ ਹੀ ਵਿਦਿਆ ਵਿਚ ਨਿਪੁਨ ਹੋਣ ਤੇ ਵਿਦਿਆ ਪੜ੍ਹਕੇ ਚਤਰ ਤੇ ਚੰਚਲ ਹੋਣਾ ਦੁਰਲਭ ਹੈ। ਜੇ ਦੁਰਲਭ ਹੈ ਤਾਂ ਇਕ ਪ੍ਰਭੂ ਦਾ ਨਾਮ ਹੀ ਦੁਰਲਭ ਹੈ। ਇਹ ਨਾਮ ਸਾਧੂਆਂ ਦੀ ਸੰਗਤ ਵਿਚ ਪ੍ਰਭੂ ਦੀ ਕਿਰਪਾ ਹੋ ਜਾਵੇ ਤਾਂ ਪ੍ਰਾਪਤ ਹੁੰਦਾ ਹੈ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਭੀ ਸਾਧ ਸੰਗਤ ਬਾਰੇ ਇਕ ਬੈਂਤ ਲਿਖੀ ਹੈ।

**ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ,**
**ਜੈਸੇ ਹੀ ਬਿਰਖਿ ਬੈਠੇ ਤੈਸੋ ਫਲ ਚਾਖਈ। ਪਰ ਬਸ ਹੋਇ ਜੈਸੀ**
**ਜੈਸੀਐ ਸੰਗਤਿ ਮਿਲੇ ਸੁਣ ਉਪਦੇਸ਼ ਤੈਸੀ ਭਾਖਾ ਲੇ ਸੁ ਭਾਖਈ॥**
**ਜੈਸੇ ਚਿਤੁ ਚੰਚਲ ਚਪਲ ਜਲ ਕੋ ਸੁਭਾਉ ਜੈਸੇ ਰੰਗ ਸੰਗਿ ਮਿਲੈ**
**ਤੈਸੋ ਰੰਗੁ ਰਾਖਈ॥ ਅਧਮ ਅਸਾਧ ਜੈਸੇ ਬਾਰਨੀ ਬਿਨਾਸ ਕਾਲ**
**ਸਾਧ ਸੰਗਿ ਗੰਗ ਮਿਲੇ ਸੁਜਨ ਭਿਲਾਖਈ ॥**

ਜਿਵੇਂ ਤੋਤਾ ਬਨ ਵਿਚ ਉਡਦਾ ਫਿਰਦਾ ਹੈ ਤੇ ਉਹ ਜਿਹੋ ਜਿਹੇ ਦਰਖਤ ਤੇ ਬੈਦਾ ਹੈ ਉਹ ਉਹੋ ਜਿਹਾ ਹੀਫਲ ਖਾਂਦਾ ਹੈ ਜੋ ਮਨੁੱਖ ਜਿਸ ਤਰ੍ਹਾਂ ਦੀ ਸੰਗਤ ਮਿਲਦੀ ਹੈ ਉਹ ਉਸੇ ਤਰ੍ਹਾਂ ਦੀ ਬੋਲੀ ਬੋਲਦਾ ਹੈ। ਜਲ ਵਿੱਚ ਜਿਹੋ ਜੇਹਾ ਰੰਗ ਮਲਾ ਦਿਉ ਉਹ ਉਸੇ ਰੰਗ ਦਾ ਹੋ ਜਾਂਦਾ ਹੈ। ਭੈੜਾ ਮਨੁੱਖ ਸ਼ਰਾਬ ਦੀ ਸੰਗਤ ਨਾਲ ਮਰ ਜਾਂਦਾ ਹੈ। ਜੋ ਮਨੁੱਖ ਸਾਧ ਸੰਗ ਰੂਪੀ ਗੰਗਾ ਨਾਲ ਮਿਲ ਜਾਂਦਾ ਹੈ ਉਹ ਉਤਮ ਪੁਰਖ ਕਿਹਾ ਜਾਂਦਾ ਹੈ।

***

# ਸਿਮਰਨ

ਸਿਮ੍ਰਨ ਦਾ ਅਰਥ ਹੈ ਯਾਦ ਕਰਨਾ। ਸਾਡਾ ਕੋਈ ਦੋਸਤ, ਪਰਵਾਰ ਦਾ ਕੋਈ ਜੀਵ ਜਾਂ ਰਿਸ਼ਤੇਦਾਰ ਜਾਂ ਕੋਈ ਹੋਰ ਭਲਾ ਆਦਮੀ ਸਾਥੋਂ ਵਿਛੜੇ ਤਾਂ ਅਸੀਂ ਕਈ ਵਾਰੀ ਨੂੰ ਯਾਦ ਕਰਦੇ ਹਾਂ। ਜਦੋਂ ਕੋਈ ਪਿਆਰਾ ਮਿਲ ਪੈਂਦਾ ਹੈ ਤਾਂ ਅਸੀਂ ਖੁਸ਼ ਹੁੰਦੇ ਹਾਂ ਅਤੇ ਜਦੋਂ ਕੋਈ ਵਿਛੜ ਜਾਵੇ ਤਾਂ ਅਸੀਂ ਉਸ ਦੇ ਗਮ ਵਿੱਚ ਡੁਬ ਜਾਂਦੇ ਹਾਂ। ਸਾਡਾ ਸਾਰਾ ਜੀਵਨ ਇਸੇ ਤਰ੍ਹਾਂ ਦੁਖ ਸੁਖ ਭੋਗਦਿਆਂ ਹੀ ਗੁਜਰ ਜਾਂਦਾ ਹੈ।

ਅਸੀਂ ਜ਼ਿੰਦਗੀ ਦੇ ਅਸਲ ਮਨੋਰਥ ਨੂੰ ਭੁਲ ਕੇ ਦੁਨੀਆ ਲਾਲ ਮੋਹ ਪਾ ਲਿਆ ਹੈ। ਅਸੀਂ ਜਿਥੋਂ ਆਏ ਹਾਂ ਉਸ ਵਲ ਸਾਡਾ ਧਿਆਨ ਕਦੇ ਨਹੀਂ ਗਿਆ। ਅਸੀਂ ਤਸਵੀਰ ਨੂੰ ਪਿਆਰ ਕਰਦੇ ਹਾਂ ਪਰ ਤਸਵੀਰ ਬਣਾਉਣ ਵਾਲੇ ਵਲ ਅਸੀਂ ਧਿਆਨ ਨਹੀਂ ਦਿੰਦੇ। ਅਸੀਂ ਕਦੇ ਨਹੀਂ ਸੋਚਿਆ ਕਿ ਜਿਸ ਨੇ ਇਹ ਇਨੀ ਸੁਹਣੀ ਤਸਵੀਰ ਬਣਾਈ ਹੈ ਉਹ ਆਪ ਕਿਨਾਂ ਸੁੰਦਰ ਹੋਵੇਗਾ।

ਚਚਾ ਰਚਿਤ ਚਿਤ੍ਰ ਹੈ ਭਾਰੀ
ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ
ਤਜਿ ਚਿਤ੍ਰੈ ਚਿਤੁ ਰਾਖਿ ਚਤੇਰਾ ॥

ਸੋ ਹੇ ਭਾਈ ! ਪ੍ਰਮਾਤਮਾਂ ਨੇ ਕਿਨੀ ਸੋਹਣੀ ਤਸਵੀਰ (ਸਰਿਸ਼ਟੀ) ਬਣਾਈ ਹੈ । ਅਸੀਂ ਦੁਨੀਆਂ ਨਾਲ ਮੋਹ ਪਾ ਲਿਆ ਹੈ ਸਾਨੂੰ ਸਾਡੇ ਸਤਗੁਰੂ ਜੀ ਬਾਣੀ ਦੁਆਰਾ ਉਪਦੇਸ਼ ਦੇ ਰਹੇ ਹਨ ਕਿ ਭਾਈ ਉਸ ਸਿਰਜਣ ਹਾਰ ਨੂੰ ਸਿਮਰੋ ਯਾਦ ਕਰੋ ਤਾਂ ਹੀ ਸਾਡਾ ਜਨਮ ਸਫਲਾ ਹੋਵੇਗਾ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਹਸਕ੍ਰਿਤੀ ਸਲੋਕਾਂ ਵਿੱਚ ਫੁਰਮਾਨ ਕਰਦੇ ਹਨ :

ਘੋਰ ਦੁਖ੍ਯ੍ਯਂ ਅਨਿਕ ਹਤ੍ਯ੍ਯੰ ਜਨਮ ਦਾਰਿਦ੍ਰੰ
ਮਹਾ ਬਿਖ੍ਯ੍ਯਾਦੰ ॥ ਮਿਟੰਤ ਸਗਲ ਸਿਮਰੰਤ ਹਰਿ
ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥

ਗੁਰੂ ਜੀ ਉਪਦੇਸ ਕਰਦੇ ਹਨ ਕਿ ਭਾਵੇਂ ਘੋਰ ਦੁਖ ਹੋਣ ਬੇਸ਼ਕ ਅਨੇਕਾਂ ਹੀ ਹਤਿਆ ਕੀਤੀਆਂ ਹੋਣ ਜਨਮਾਂ ਜਨਮਾਤਰਾਂ ਦੇ ਦਰਿਦਰ ਪਏ ਹੋਣ ਤੇ ਹੋਰ ਲੜਾਈ ਝਗੜੇ ਪਏ ਹੋਣ ਇਹ ਸਾਰੇ ਹੀ ਪ੍ਰਮਾਤਮਾ ਦਾ ਨਾਮ ਜਪਕੇ ਮਿਟ ਜਾਂਦੇ ਹਨ। ਕਿਵੇਂ ਮਿਟ ਜਾਂਦੇ ਹਨ ? ਜਿਸ ਤਰ੍ਹਾਂ ਅਗਨੀ ਲਕੜਾਂ ਨੂੰ ਭਸਮ ਕਰ ਦਿੰਦੀ ਹੈ। ਇਸੇ ਤਰ੍ਹਾਂ ਸਾਰੇ ਦੁਖ ਕਲੇਸ਼ ਮਿਟ ਜਾਂਦੇ ਹਨ ।

ਪੰਚਮ ਗੁਰੂ ਜੀ ਹੋਰ ਲਿਖਦੇ ਹਨ :

**ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥**

**ਲਭਧਿਅੰ ਸਾਧ ਸੰਗੇਣ ਨਾਨਕ ਵਡਭਾਗੀ**

**ਭੇਟੰਤਿ ਦਰਸਨਹ ॥**

ਗੁਰੂ ਨਾਨਕ ਦੇਵ ਜੀ ਮਹਾਰਾਜ ਸਾਨੂੰ ਉਪਦੇਸ਼ ਦੇ ਰਹੇ ਹਨ ਕਿ ਪ੍ਰਭੂ ਦਾ ਨਾਮ ਸਿਮਰਨ ਨਾਲ ਸਾਰੀਆਂ ਹੀ ਕੁਲਾ ਦਾ ਉਧਾਰ ਹੋ ਜਾਂਦਾ ਹੈ। ਇਸ ਨਾਮ ਦੀ ਪ੍ਰਾਪਤੀ ਸਾਧ ਸੰਗਤ ਵਿਚ ਪਰਾਪਤ ਹੁੰਦੀ ਹੈ ਤੇ ਪੰਚਮ ਪਾਤਸਾਹ ਗੁਰੂ ਅਰਜਨ ਦੇਵ ਜੀ ਉਪਦੇਸ਼ ਦਿੰਦੇ ਹਨ ਕਿ ਸਾਧ ਸੰਗਤ ਵੀ ਵੱਡੇ ਭਾਗਾਂ ਨਾਲ ਹੀ ਮਿਲਦੀ ਹੈ।

ਪ੍ਰਮਾਤਮਾ ਦਾ ਸਿਮਰਨ ਦੁਖਾਂ ਦੀ ਨਵਿਰਤੀ ਕਰਦਾ ਹੈ ਪਾਪੀਆਂ ਨੂੰ ਤਾਰਦਾ ਹੈ। ਜਿਸ ਨੇ ਭੀ ਉਸ ਦਾ ਸਿਮਰਨ ਕੀਤਾ ਉਹ ਭਵਜਲ ਤੋਂ ਪਾਰ ਹੋ ਗਿਆ। ਅਜਾਮਲ ਭੀ ਪਾਪੀ ਸੀ ਉਹ ਵੇਸਵਾ ਗਵਨ ਕਰਦਾ ਸੀ। ਅਜਾਮਲ ਨੇ ਉਸੇ ਵੇਸਵਾ ਲਾਲ ਵਿਆਹ ਕਰ ਲਿਆ। ਅਜਾਮਲ ਦੇ ਕਈ ਬਚੇ ਹੋਏ ਜਦੋਂ ਸਭ ਤੋਂ ਛੋਟਾ ਲੜਕਾ ਪੈਦਾ ਹੋਇਆ ਤਾਂ ਅਜਾਮਲ ਤੇ ਉਸ ਦੀ ਘਰਵਾਲੀ ਨੇ ਸੋਚਿਆ ਕਿ ਇਸ ਲੜਕੇ ਦਾ ਨਾਮ ਕਿਸੇ ਮਹਾਂਪੁਰਸ਼ ਤੋਂ ਰਖਾਈਏ। ਦੋਵੇਂ ਜੀ ਸੰਤਾ ਕੋਲ ਚਲੇ ਗਏ ਤੇ ਬੇਨਤੀ ਕੀਤੀ ਮਹਾਰਾਜ ਇਸ ਲੜਕੇ ਦਾ ਨਾਮ ਰਖ ਦਿਉ।

ਮਹਾਂਪੁਰਸ਼ ਨੇ ਉਨ੍ਹਾਂ ਵਲ ਵੇਖਿਆ ਤੇ ਅੰਤਰ ਧਿਆਨ ਹੋ ਗਏ। ਕਾਫੀ ਚਿਰ ਅਖਾਂ ਬੰਦ ਰੱਖੀਆਂ। ਮਹਾਂਪੁਰਸ਼ਾਂ ਨੇ ਸੋਚਿਆ ਕਿ ਇਸ ਦੇ ਭਾਗ ਜਾਗਣ ਵਾਲੇ ਹਨ ਤੇ ਕੁਝ ਦੇਰ ਮਗਰੋ ਅਖਾਂ ਖੋਲ੍ਹੀਆਂ ਅਤੇ ਆਖਿਆ ਕਿ ਭਾਈ ਇਸ ਦਾ ਨਾਮ ਨਾਰਾਇਣ ਰਖ ਦਿਉ।

ਨਾਮ ਰਖਾ ਕੇ ਘਰ ਆਏ ਛੋਟਾ ਬਚਾ ਪਿਆਰਾ ਹੁੰਦਾ ਹੈ ਉਹਨੂੰ ਨਾਰਾਇਣ ਕਰਕੇ ਬੁਲਾਉਣ ਲਗੇ ਘਰ ਵਿੱਚ ਨਾਰਾਇਣ ਨਾਰਾਇਣ ਹੋਣ ਲੱਗੀ। ਹੁਣ ਅਜਾਮਲ ਬੁਢਾ ਹੋ ਗਿਆ ਸੀ ਉਸਨੂੰ ਜਦੋਂ ਜਮ ਲੈਣ ਆਏ ਤਾਂ ਉਸ ਦੇ ਹਿਰਦੇ ਦੀਆਂ ਧੁਰ ਡੂੰਘਾਣਾ ਵਿਚੋਂ ਨਾਰਾਇਣ ਸ਼ਬਦ ਨਿਕਲਿਆ। ਨਾਰਾਇਣ ਕਹਿਣ ਦੀ ਦੇਰ ਸੀ ਕਿ ਵਿਸ਼ਨੂੰ ਜੀ ਦੇ ਗਣ ਆ ਗਏ। ਉਹਨਾਂ ਗਣਾ ਨੇ ਜਮਾਂ ਨੂੰ ਹਟਾ ਦਿੱਤਾ ਅਤੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਨੂੰ ਵਿਸ਼ਨੂੰ ਜੀ ਨੇ ਯਾਦ ਕੀਤਾ ਹੈ। ਅਜਾਮਲ ਦੀ ਰੂਹ ਨੂੰ ਗਣ ਵਿਸ਼ਨੂੰ ਜੀ ਕੋਲ ਲੈ ਗਏ ਤੇ ਇਸ ਤਰ੍ਹਾਂ ਅਜਾਮਲ ਮੁਕਤੀ ਨੂੰ ਪ੍ਰਾਪਤ ਹੋ ਗਿਆ।

ਇਸੇ ਤਰ੍ਹਾਂ ਹੋਰ ਪੂਤਨਾ, ਗਨਕਾ, ਵਰਗੇ ਅਨੇਕਾਂ ਹੀ ਉਸ ਪ੍ਰਭੂ ਦਾ ਸਿਮਰਨ ਕਰ ਕੇ ਮੁਕਤ ਹੋ ਗਏ। ਸਿਮਰਨ ਕਰਕੇ ਪ੍ਰਹਿਲਾਦ, ਧਰੂਵ ਵਰਗੇ ਭਗਤ ਅਮਰ ਹੋ ਗਏ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਸੁਖਮਨੀ ਸਾਹਿਬ ਵਿਚ ਸਿਮਰਨ

ਦੀ ਮਹਾਨਤਾ ਦਸਦੇ ਹੋਏ ਸਿਮਰਨ ਤੇ ਬਹੁਤ ਕੁਝ ਲਿਖਦੇ ਹੋਏ ਆਖਦੇ ਹਨ ਸਿਮਰਉ ਸਿਮਰਿ ਸਿਮਰਿ ਸੁਖ ਪਾਵਹੁ

ਹੇ ਭਾਈ ! ਪ੍ਰਮਾਤਮਾ ਦਾ ਨਮ ਸਿਮਰਨ ਦੇ ਨਾਲ ਜੀਵਨ ਦੇ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

ਅਗੇ ਹੋਰ ਲਿਖਦੇ ਹਨ :

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ**
**ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥**

ਅਰਥਾਤ ਪ੍ਰਭੂ ਦਾ ਅੰਮ੍ਰਿਤ ਰੂਪੀ ਨਾਮੁ ਜੋ ਸੁਖਾਂ ਦੀ ਮਣੀ ਹੈ ਜੋ ਸੁਖ ਦੇਣ ਵਾਲੀ ਹੈ ਉਹ ਭਗਤਾਂ ਦੇ ਹਿਰਦੇ ਵਿਚ ਵਸਦੀ ਹੈ। ਪਹਿਲੀ ਅਸ਼ਟਪਦੀ ਦੇ ਦੂਜੇ ਬੰਦ ਵਿੱਚ ਲਿਖਦੇ ਹਨ :

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥**
**ਪ੍ਰਭ ਕੈ ਸਿਮਰਨਿ ਦੂਖ ਜਮ ਨਸੈ ॥**
**ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥**
**ਪ੍ਰਭੁ ਕੈ ਸਿਮਰਨਿ ਦੁਸਮਨੁ ਟਰੈ ॥**
**ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥**
**ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥**
**ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥**
**ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥**
**ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥**
**ਸਰਬ ਨਿਧਾਨ ਨਾਨਕ ਹਰਿ ਰੰਗਿ ॥**

ਸ੍ਰੀ ਗੁਰੂ ਜੀ ਪਹਿਲੀ ਅਸਟ ਪਦੀ ਦੇ ਇਸੇ ਦੂਜੇ ਬੰਦ ਵਿੱਚ ਉਪਦੇਸ਼ ਦੇ ਰਹੇ ਹਨ ਕਿ ਹੇ ਜੀਵ ! ਪ੍ਰਭੂ ਦਾ ਸਿਰਮਨ ਕਰਨ ਨਾਲ ਜੀਵ ਗਰਭ ਜੂਨੀ ਵਿੱਚ ਨਹੀਂ ਆਉਂਦਾ ਪ੍ਰਭੂ ਦਾ ਸਿਮਰਨ ਕਰਨ ਨਾਲ ਦੁਖ ਨੇੜੇ ਨਹੀਂ ਆਉਂਦਾ। ਪ੍ਰਭੂ ਦਾ ਸਿਮਰਨ ਕਰਨ ਲਾਲ ਜਮ ਦਾ ਭੀ ਡਰ ਨਹੀਂ ਰਹਿੰਦਾ ਤੇ ਦੁਸ਼ਮਨ ਭੀ ਦੂਰ ਰਹਿੰਦੇ ਹਨ। ਸਿਮਰਨ ਨਾਲ ਕੋਈ ਭੀ ਦੁਖ ਨਹੀਂ ਲਗਦਾ ਸਿਮਰਨ ਕਰਨ ਕਰਕੇ ਹਮੇਸ਼ਾ ਹੀ ਸੁਚੇਤ ਰਹਿੰਦਾ ਹੈ। ਸਿਮਰਨ ਕਰਨ ਕਰਕੇ ਸਾਰੇ ਡਰ ਦੂਰ ਹੋ ਜਾਂਦੇ ਹਨ। ਸਿਮਰਨ ਕਰਨ ਨਾਲ ਕੋਈ ਦੁਖ ਤੰਗ ਨਹੀਂ ਕਰਦਾ। ਪ੍ਰਭੂ ਦਾ ਸਿਮਰਨ ਸਾਧ ਸੰਗਤ ਵਿੱਚ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਦੁਨੀਆਂ ਦੇ ਨੌ ਖਜਾਨੇ ਪ੍ਰਾਪਤ ਹੋ ਜਾਂਦੇ ਹਨ ਤੇ ਉਹ ਹਰੀ ਦੇ ਰੰਗ ਵਿੱਚ ਰੰਗਿਆ ਰਹਿੰਦਾ ਹੈ।

ਭਗਤ ਕਬੀਰ ਜੀ ਭੀ ਸਿਮਰਨ ਬਾਰੇ ਸਲੋਕਾਂ ਵਿੱਚ ਲਿਖਦੇ ਹਨ :

ਕਬੀਰ ਕਾਮ ਪਰੇ ਹਰਿ ਸਿਮਰੀਐ
ਐਸਾ ਸਿਮਰਹੁ ਨਿਤ ॥
ਅਮਰਾ ਪੁਰ ਬਾਸਾ ਕਰਹੁ
ਹਰਿ ਗਾਇਆ ਬਹੋਰੈ ਬਿਤ ॥

ਕਬੀਰ ਜੀ ਲਿਖਦੇ ਹਨ ਕਿ ਹੇ ਭਾਈ ! ਜਿਵੇਂ ਕਿਸੇ ਲੋੜ ਵੇਲੇ ਜਾਂ ਕਿਸੇ ਦੁਖ ਵੇਲੇ ਪ੍ਰਭੂ ਦਾ ਸਿਮਰਨ ਕੀਤਾ ਜਾਂਦਾ ਹੈ ਜੇ ਉਸੇ ਭਾਵਨਾ ਨਾਲ ਰੋਜ ਉਸ ਨੂੰ ਸਿਮਰੀਏ ਤਾਂ ਸਾਡਾ ਵਾਸ ਅਮਰਾਪੁਰੀ ਵਿਚ ਹੋ ਸਕਦਾ ਹੈ ਭਾਵ ਅਸੀਂ ਸਿਮਰਨ ਕਰਕੇ ਅਮਰ ਹੋ ਸਕਦੇ ਹਾਂ। ਅਸੀਂ ਜੋ ਨਾਮ ਰੂਪੀ (ਬਿਤ) ਧਨ ਦੁਨੀਆਂ ਪਿਛੇ ਲਗ ਕੇ ਗਵਾ ਲਿਆ ਸੀ ਮੁੜ ਪ੍ਰਾਪਤ ਹੋ ਜਾਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਤਾਂ ਮਨੁੱਖ ਮਾਤਰ ਲਈ ਅਠੇ ਪਹਿਰ ਸਿਮਰਨ ਦਾ ਉਪਦੇਸ ਹੈ।

ਸਰੰਜਾਮਿ ਲਾਗੁ ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹੇ ਜੀਵ ! ਤੂੰ ਸਾਰਾ ਜੀਵਨ ਮਾਇਆ ਦੇ ਪਿਛੇ ਲਗ ਕੇ ਨਾ ਗਵਾ। ਭਵਜਲ ਤੋਂ ਪਾਰ ਹੋਣ ਲਈ ਭੀ ਕੁਝ ਪ੍ਰਬੰਧ ਕਰ ਭਾਵ ਸਿਰਮਨ ਕਰਿਆ ਕਰ।

ਗੁਰੂਬਾਣੀ ਵਿੱਚ ਕਬੀਰ ਜੀ ਦੇ ਸਲੋਕਾਂ ਵਿੱਚ ਦੋ ਸ਼ਲੋਕ ਅਜਿਹੇ ਮਿਲਦੇ ਹਨ ਜਿਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਕੰਮ ਕਾਰ ਕਰਦਿਆਂ ਉਸ ਨੂੰ ਕਿਸ ਤਰ੍ਹਾਂ ਸਿਮਰਿਆ ਜਾਵੇ।

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤੁ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥272॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥273॥

ਤ੍ਰਿਲੋਚਨ ਜੀ ਨਾਮਦੇਵ ਨੂੰ ਕਹਿ ਰਹੇ ਹਨ ਕਿ ਹੇ ਨਾਮਦੇਵ ਮੇਰੇ ਮਿੱਤਰ ਤੈਨੂੰ ਤਾਂ ਮਾਇਆ ਨੇ ਮੋਹ ਲਿਆ ਹੈ ਤੂੰ ਤਾਂ ਚੰਦੋ ਹੀ ਠਾਕੀ ਜਾਂਦੀ ਹੈ ਪ੍ਰਭੂ ਨੂੰ ਕਦੇ ਸਿਮਰਦਾ ਹੀ ਨਹੀਂ।

ਅਗੇ ਭਗਤ ਨਾਮਦੇਵ ਜੀ ਉਤਰ ਦਿੰਦੇ ਹਨ ਕਿ ਹੇ ਤ੍ਰਲੋਚਨ ! ਮੂੰਹ ਦੇ

ਨਾਲ ਪਰਮਾਤਮਾ ਨੂੰ ਸਿਮਰ ਤੇ ਹਥਾਂ ਪੈਰਾ ਨਾਲ ਆਪਣੇ ਸਾਰੇ ਕਾਮ ਕਰੀ ਜਾ ਅਤੇ ਅਪਣਾ ਚਿਤ ਉਸ ਪ੍ਰਮਾਤਮਾ ਨਾਲ ਜੋੜੀ ਰਖ ।

ਗੁਰਬਾਣੀ ਵਿਚ ਸਿਮਰਨ ਤੇ ਬਹੁਤ ਜੋਰ ਦਿੱਤਾ ਗਿਆ ਹੈ। ਬਹੁਤ ਸਾਰੀਆਂ ਉਧਾਰਨਾ ਦਿੱਤੀਆਂ ਗਈਆਂ ਹਨ। ਸਿਮਰਨ ਦੀ ਬਰਕਤ ਨਾਲ ਧਰੂਵ ਨੇ ਅਟਲ ਪਦਵੀ ਪ੍ਰਾਪਤ ਕੀਤੀ। ਗਜ ਦੇ ਬੰਧਨ ਟੁਟ ਗਏ। ਦਰੋਪਦੀ ਦੀ ਲਾਜ ਰਖੀ ਤੇ ਹੋਰ ਕਈ ਸਿਮਰ ਰਹੇ ਹਨ।

ਮਹਾਰਾਜ ਜੀ ਦੀ ਬਾਣੀ ਵਿੱਚ ਲਿਖਿਆ ਹੈ ਕਿ :

**ਸਿਮਰੈ ਧਰਤੀ ਅਰੁਆਕਾਸਾ ॥**
**ਸਿਮਰਹਿ ਚੰਦ ਸੂਰ ਗੁਣ ਤਾਸਾ ॥**
**ਪਉਣ ਪਾਣੀ ਬੈਸੰਤਰ ਸਿਮਰਹਿ**
**ਸਿਮਰੈ ਸਗਲ ਉਪਾਰਜਨਾ ॥**

ਭਾਵ : ਧਰਤੀ ਅਤੇ ਅਕਾਸ਼ ਉਸ ਦਾ ਸਿਮਰਨ ਕਰਦੇ ਹਨ। ਚੰਦ ਤੇ ਸੂਰਜ ਭੀ ਉਸ ਨੂੰ ਸਿਮਰਦੇ ਹਨ। ਪੌਣ, ਪਾਣੀ, ਅਗਨੀ, ਅਤੇ ਹੋਰ ਅਨਗਣਿਤ ਹੀ ਉਸ ਪ੍ਰਭੂ ਨੂੰ ਸਿਮਰਦੇ ਹਨ।

ਬਾਣੀ ਦਾ ਹੋਰ ਉਪਦੇਸ ਹੈ :

**ਸਿਮਰਹਿ ਬ੍ਰਹਮੇ ਬਿਸ਼ਨ ਮਹੇਸਾ ॥**
**ਸਿਮਰਹਿ ਦੇਵਤੇ ਕੋੜ ਤੇਤੀਸਾ ॥**
**ਸਿਮਰਹਿ ਜਖ੍ਹ ਦੈਤ ਸਭਿ ਸਮਿਰਹਿ ॥**
**ਅਗਨਤ ਨ ਜਾਈ ਜਸੁਗਨਾ ॥**

ਭਾਵ ਇਹ ਹੈ ਕਿ ਪ੍ਰਭੂ ਨੂੰ ਬ੍ਰਹਮਾ ਬਿਸ਼ਨੂ ਤੇ ਸ਼ਿਵਜੀ ਸਿਮਰਦੇ ਹਨ। ਤੇਤੀਸ ਕਰੋੜ ਦੇਵਤੇ ਉਸੇ ਦਾ ਸਿਮਰਨ ਕਰਦੇ ਹਨ। ਜਖ ਦੈਂਤ ਸਭ ਉਸੇ ਨੂੰ ਸਿਮਰਦੇ ਹਨ ਜਿਨਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

# ਮਨੁੱਖ ਜਨਮ

ਪਰਮਾਤਮਾਂ ਨੇ ਇਸ ਸੰਸਾਰ ਦੀ ਰਚਨਾ ਬਹੁਤ ਹੀ ਸੁੰਦਰ ਕੀਤੀ ਹੈ। ਭਾਂਤ ਭਾਂਤ ਦੀ ਬਨਸਪਤੀ ਭਾਂਤ ਭਾਂਤ ਦੇ ਪੰਛੀ, ਪਸ਼ੂ ਤੇ ਜਲ ਦੇ ਜੀਵ ਭੀ ਕਈ ਭਾਂਤ ਦੇ ਬਣਾਏ ਹਨ। ਇਸ ਧਰਤੀ ਤੇ ਸਭ ਤੋਂ ਉਤਮ ਰਚਨਾ ਹੈ ਤਾਂ ਉਹ ਮਨੁੱਖ ਦੀ ਹੈ। ਮਨੁੱਖ ਹੋਰ ਜੀਵ ਜੰਤੂਆਂ ਨਾਲੋਂ ਬੁਧੀ ਮਾਨ ਹੈ। ਇਸ ਨੂੰ ਭਲੇ ਬੁਰੇ ਦੀ ਨਫ਼ੇ ਨੁਕਸਾਨ ਦੀ ਸੋਝੀ ਹੈ। ਧਰਤੀ ਦੇ ਸਭ ਜੀਵਾਂ ਲਾਲੋਂ ਅਕਲ ਮੰਦ ਹੈ। ਮਨੁੱਖਾ ਜਨਮ ਅਮੋਲਕ ਹੀਰਾ ਹੈ। ਮਨੁੱਖਾ ਜੂਨ ਚੌਰਾਸੀ ਲੱਖ ਜੂਨੀਆਂ ਤੋਂ ਉਤਮ ਮਨੀ ਗਈ ਹੈ।

ਗੁਰਬਾਣੀ ਕਥਨ ਹੈ :

**ਲਖ ਚਉਰਾਸੀਹ ਜੋਨਿ ਸਬਾਈ**
**ਮਾਨਸ ਕਉ ਪ੍ਰਭਿ ਦੀਈ ਵਡਿਆਈ**
**ਇਸੁ ਪਉੜੀ ਤੇ ਜੋ ਨਰ ਚੂਕੈ**
**ਸੋ ਆਇ ਜਾਇ ਦੁਖੁ ਪਾਇਦਾ ॥**

ਪ੍ਰਭੂ ਨੇ ਚਉਰਾਸੀ ਲਖ ਜੂਨੀ ਦੀ ਸਿਰਜਣਾ ਕੀਤੀ ਹੈ ਤੇ ਮਨੁੱਖ ਨੂੰ ਸਭ ਜੂਨੀਆਂ ਤੋਂ ਉਤਮ ਬਣਾਇਆ ਹੈ। ਮਨੁੱਖਾ ਜਨਮ ਪ੍ਰਭੂ ਮਲਾਪ ਦੀ ਪਉੜੀ ਦਾ ਆਖਰੀ ਡੰਡਾ ਹੈ। ਗੁਰੂ ਜੀ ਦਾ ਉਪਦੇਸ ਹੈ ਕਿ ਜੋ ਮਨੁੱਖ ਇਸ ਪਉੜੀ ਤੋਂ (ਪ੍ਰਭੂ ਸਿਮਰਨ ਤੋਂ ਬਿਨਾ) ਦੁਨੀਆਂ ਤੋਂ ਚਲੇ ਗਿਆ ਤਾਂ ਉਹ ਆਵਾਗਵਨ ਦੇ ਚੱਕਰ ਵਿੱਚ ਪੈ ਕੇ ਦੁਖ ਹੀ ਪ੍ਰਾਪਤ ਕਰਦਾ ਹੈ।

ਗੁਰਬਾਣੀ ਦਾ ਹੋਰ ਉਪਦੇਸ ਹੈ :

**ਗੁਰੂ ਸੇਵਾ ਤੇ ਭਗਤਿ ਕਮਾਈ**
**ਤਬ ਇਹ ਮਨਸ ਦੇਹੀ ਪਾਈ ॥**
**ਇਸ ਦੇਹੀ ਕਉ ਸਿਮਰਹਿ ਦੇਵ**
**ਸੋ ਦੇਹੀ ਭਜੁ ਹਰਕੀ ਸੇਵ ॥**
**ਭਜਹੁ ਗੋਬਿੰਦ ਭੂਲਿ ਮਤ ਜਾਹੋ**
**ਮਾਨਸ ਜਨਮ ਕਾਇਹੀ ਲਾਹੋ ॥**

ਮਨੁੱਖਾ ਜਨਮ ਐਵੇਂ ਨਹੀਂ ਪ੍ਰਾਪਤ ਹੋ ਜਾਂਦਾ ਇਸ ਵਾਸਤੇ ਬਹੁਤ ਹੀ ਘਾਲਣਾ ਘਾਲਣੀਆ ਪੈਂਦੀਆਂ ਹਨ। ਗੁਰੂ ਦੀ ਸੇਵਾ ਕਰਕੇ, ਭਗਤੀ ਕਰਕੇ ਤਨ ਮਨ ਗੁਰੂ ਦੇ ਅਗੇ ਅਰਪਨ ਕਰਕੇ ਇਹ ਮਨੁੱਖਾ ਜਨਮ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖਾ ਦੇਹੀ ਨੂੰ ਤਾਂ ਦੇਵਤੇ ਭੀ ਲੋਚਦੇ ਹਨ। ਸੋ ਹੇ ਭਾਈ ! ਹਰੀ ਦਾ ਸਿਮਰਨ ਕਰ ਅਤੇ ਭਗਤੀ ਕਰਕੇ ਇਸ ਦੇਹੀ ਨੂੰ ਸਫਲ ਕਰ। ਗੋਬਿੰਦ ਨੂੰ ਯਾਦ ਕਰ ਪ੍ਰਭੂ ਨੂੰ ਨਾ ਵਿਸਾਰ

ਕਿਉਂਕਿ ਮਨੁੱਖ ਜਨਮ ਦਾ ਇਹੋ ਹੀ ਲਾਹਾ ਹੈ।

**ਭਈ ਪ੍ਰਾਪਤਿ ਮਾਨੁਖ ਦੇਹੁਰੀਆ**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ**
**ਮਿਲੁ ਸਾਧ ਸੰਗਤ ਭਜ ਕੇਵਲ ਨਾਮ**

ਹੇ ਭਾਈ ! ਤੈਨੂੰ ਮਨੁਖਾ ਦੇਹੀ ਪ੍ਰਾਪਤ ਹੋਈ ਹੈ। ਇਹ ਮਨੁਖਾ ਦੇਹੀ ਤੈਨੂੰ ਪ੍ਰਭੂ ਮਲਾਪ ਵਾਸਤੇ ਸਮਾਂ ਪ੍ਰਾਪਤ ਹੋਇਆ ਹੈ। ਅਵਰ ਕਾਜਤੇਰੇਂ ਕਸੇ ਕਮ ਨਹੀਂ ਆਉਣੇ। ਜੇ ਤੇਰੇ ਕੁਝ ਕਮ ਆਉਣਾ ਹੈ ਤਾਂ ਉਹ ਹੈ ਸਾਧ ਸੰਗਤ ਵਿੱਚ ਮਿਲ ਕੇ ਉਸ ਪਰਮਾਤਮਾ ਦਾਨਾਮ ਹੀ ਜਪੁ। ਗੁਰੂ ਜੀ ਦਾ ਤਾ ਇਕੋ ਇਕ ਇਹੋ ਉਪਦੇਸ ਹੈ ਪਰ ਅਸੀਂ ਕੀ ਕਰਦੇ ਹਾਂ ਅਸੀਂ ਅਵਰ ਕਾਜ ਵਾਸਤੇ ਤਾਂ ਰਾਤ ਦਿਨ ਇਕ ਕਰ ਦਿੰਦੇ ਹਾਂ ਜੋ ਕਿ ਇਹ ਕਿਸੇ ਵੀਕਮ ਨਹੀਂ ਆਉਣੇ ਇਹ ਇਥੇ ਹੀ ਰਹਿ ਜਾਣੇ ਹਨ ਜੋ ਵਸਤੂ (ਪ੍ਰਭੂ ਸਿਮਰਨ) ਨਾਲ ਜਾਣੀ ਹੈ ਉਸ ਵਲ ਮਨੁੱਖ ਦਾ ਧਿਆਨ ਹੀ ਨਹੀਂ ਜਾਂਦਾ।

**ਵਿਚਹੁ ਗਰਭੈ ਨਿਕਲਿ ਆਇਆ॥**
**ਖਸਮ ਵਿਸਾਰਿ ਦੁਨੀਚਿਤੁ ਲਾਇਆ॥**
**ਆਵੈ ਜਾਇ ਭਵਾਈਐ ਜੋਨੀ**
**ਰਹਿਣੁ ਨ ਕਿਤਹੀ ਥਾਇ ਭਇਆ॥**
**ਮਿਹਰਵਾਨਿ ਰਖਿ ਲਾਇਨੁ ਆਪੇ**
**ਜੀਅ ਜੰਤ ਸਭਿ ਤਿਸ ਕੇ ਥਾਪੇ ॥**
**ਜਨਮੁ ਪਦਾਰਥੁ ਜਿਣਿ ਚਲਿਆ ਨਾਨਕ**
**ਆਇਆ ਸੋ ਪਰਵਣੁ ਥਿਆ ॥**

ਮਹਾਰਾਜ ਜੀ ਸਾਨੂੰ ਉਪਦੇਸ ਦਿੰਦੇ ਹਨ :

ਮਨੁੱਖ ਜਦੋਂ ਗ੍ਰਭ ਜੂਨੀ ਵਿੱਚ ਹੁੰਦਾ ਹੈ ਤਾਂ ਇਸ ਦੀ ਲਿਵ ਪਰਮਾਤਮਾ ਦੇ ਚਰਨਾ ਵਿਚ ਜੁੜੀ ਹੁੰਦੀ ਹੈ ਉਥੇ ਪ੍ਰਭੂ ਦਾ ਸਿਮਰਨ ਕਰਦਾ ਹੈ। ਸਿਮਰਨ ਦੀ ਬਰਕਤ ਨਾਲ ਜਠਰਾਗਨ ਇਸ ਨੂੰ ਨਹੀਂ ਸਾੜਦੀ। ਜਦੋਂ ਮਾਤਾ ਦੇ ਗਰਭ ਵਿਚੋਂ ਬਾਹਰ ਆਉਂਦਾ ਹੈ ਤਾਂ ਇਸ ਦੀ ਲਿਵ ਪਰਮਾਤਮਾ ਨਾਲੋਂ ਟੁਟ ਜਾਂਦੀ ਹੈ ਤੇ ਜਮਦਾ ਹੀ ਅਪਣਾ ਚਿਤ ਦੁਨੀਆਂ ਨਾਲ ਜੋੜ ਲੈਂਦਾ ਹੈ। ਪ੍ਰਮਾਤਮਾ ਨੂੰ ਵਸਾਰ ਕੇ ਅਨੇਕਾਂ ਜੂਨੀਆਂ ਵਿੱਚ ਭਟਕਦਾ ਫਿਰਦਾ ਹੈ। ਇਸ ਮਨੁੱਖ ਨੂੰ ਕੋਈ ਟਕਾਣਾ ਨਹੀਂ ਮਿਲਦਾ। ਉਹ ਮਿਹਰਵਾਨ ਪ੍ਰਮਾਤਮਾ ਆਪ ਹੀ ਜੀਵਾਂ ਦੀ ਰਖਿਆ ਕਰਦਾ ਹੈ। ਸਾਰੇ ਹੀ ਜੀਅ ਜੰਤੂ ਉਸੇ ਦੇ ਹੀ ਪੈਦਾ ਕੀਤੇ ਹੋਏ ਹਨ। ਉਨ੍ਹਾਂ ਦੀ ਹੀ ਰਖਿਆ ਕਰਦਾ ਹੈ ਪ੍ਰਮਾਤਮਾ। ਜੋ ਆਪਣਾ ਜਨਮ ਪਦਾਰਥ (ਨਾਮ ਜਪਣ) ਕਰਕੇ ਜਿਤ ਕੋ ਜਾਂਦੇ ਹਨ।

ਉਹੀ ਮਨੁੱਖ ਪਰਵਾਨ ਹੁੰਦੇ ਹਨ।

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਅਨੰਦ ਸਾਹਿਬ ਵਿਚ ਕਥਨ ਕਰਦੇ ਹਨ :

**ਏ ਸਰੀਰਾ ਮੇਰਿਆ ਇਸ ਜਗ ਮਹਿ ਆਇਕੈ**
**ਕਿਆ ਤੁਧੁ ਕਰਮ ਕਮਾਇਆ ॥**
**ਕਿ ਕਰਮ ਕਮਾਇਆ ਤੁਧ ਸਰੀਰਾ ਜਾ ਤੂੰ ਜਗ**
**ਮਹਿ ਆਇਆ ॥ ਜਿਨਿ ਹਰਿ ਤੇਰਾ ਰਚਨ ਰਚਿਆ**
**ਸੋ ਹਰਿ ਮਨਿ ਨ ਵਸਾਇਆ ॥ ਗੁਰਪ੍ਰਸਾਦਿ ਹਰਿ ਮਨਿ**
**ਵਸਿਆ ਪੂਰਬ ਲਿਖਿਆ ਪਾਇਆ ॥**
**ਕਹੈ ਨਾਨਕੁ ਇਹੁ ਸਰੀਰ ਪਰਵਾਨ ਹੋਆ**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥**

ਹੇ ਜੀਵ ! ਇਸ ਜਗ ਵਿੱਚ ਮਨੁੱਖਾ ਜਨਮ ਵਿੱਚ ਆਕੇ ਤੂੰ ਕੀ ਕਰਮ ਕੀਤਾ ਹੈ। ਕੀ ਕਰਮ ਕੀਤਾ ਹੈ ਭਾਵ ਅਵਰ ਕਾਜ ਹੀ ਕਰਦਾ ਰਿਹਾ। ਜਿਸ ਨੇ ਤੇਰੀ ਰਚਨਾ ਕੀਤੀ ਤੂੰ ਉਸ ਪ੍ਰਮਾਤਮਾ ਨੂੰ ਭੁਲ ਗਿਆ ਤੂ ਉਸ ਨੂੰ ਆਪਣੇ ਮਨ ਵਿੱਚ ਨਹੀਂ ਵਸਾਇਆ । ਗੁਰੂ ਦੀ ਕਿਰਪਾ ਨਾਲ ਪੂਰਬਲੇ ਕਰਮਾ ਦਾ ਅੰਕੁਰ ਫੁਟਦਾ ਹੈ ਤਾਂ ਹੀ ਜੀਵ ਦੇ ਮਨ ਵਿੱਚ ਪ੍ਰਮਾਤਮਾ ਦਾ ਵਾਸ ਹੁੰਦਾ ਹੈ। ਗੁਰੂ ਜੀ ਫਰਮਾਨ ਕਰਦੇ ਕਿ ਜੋ ਜੀਵ ਸਤਗੁਰੂ ਦੇ ਨਾਲ ਆਪਣਾ ਮਨ ਜੋੜਦਾ ਹੈ ਉਸੇ ਦਾ ਮਨੁੱਖਾ ਜਨਮ ਸਫਲ ਹੁੰਦਾ ਹੈ।

**ਕਈ ਜਨਮ ਭਏ ਕੀਟ ਪਤੰਗਾ ॥**
**ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ**
**ਕਈ ਜਨਮ ਹੈਵਰ ਬ੍ਰਿਖ ਜੋਇਓ ॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦਿਹ ਸੰਜਰੀਆ ॥**

ਕਿਨੇ ਹੀ ਜਨਮ ਅਸੀਂ ਕੀੜੇ ਪਤੰਗੀ ਬਣਕੇ ਫਿਰਦੇ ਰਹੇ। ਕਈ ਜਨਮ ਹਾਥੀ ਬਣੇ ਮਛੀਆਂ ਬਣੇ, ਤੇ ਹਰਨ ਬਣੇ ਅਤੇ ਕਈ ਜਨਮ ਪੰਛੀ ਬਣੇ ਸਰਪ ਆਦਿ ਬਣੇ, ਕਿਨੇ ਹੀ ਜਨਮ ਹਾਥੀ ਬਣੇ, ਬਿਰਛ ਬਣੇ। ਹੇ ਮਨੁੱਖ ! ਇਹ ਮਨੁੱਖਾ ਜਨਮ ਤੈਨੂੰ ਬਹੁਤ ਦੇਰ ਬਾਦ ਮਿਲਿਆ ਹੈ। ਇਹ ਜਨਮ ਉਸ ਪ੍ਰਭੂ ਨੂੰ ਉਸ ਜਗਦੀਸ਼ ਨੂੰ ਮਿਲਣ ਦਾ ਸਮਾਂ ਹੈ। ਇਸ ਜਨਮ ਨੂੰ ਹੇ ਜੀਵ ਪ੍ਰਭੂ ਨੂੰ ਸਿਮਰ ਕੇ ਸਫਲਾ ਕਰ।

ਰਾਗ ਗੁਜਰੀ ਵਿੱਚ ਕਬੀਰ ਜੀ ਲਿਖਦੇ ਹਨ :

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ॥**

**ਊਠਤ ਬੈਠਤ ਠੇਗਾ ਪਰ ਹੈ ਤਬ ਕਤ ਮੂੰਡ ਲੁਕਈ ਹੈ ॥**

**ਹਰਿ ਬਿਨੁ ਬੈਲ ਬਿਗਾਨੇ ਹੁਈ ਹੈ॥**

**ਫਾਟੇ ਲਾਕਨ ਟੂਟੇ ਕਾਧਨ ਕੋਦਉ ਕਉ ਭੁਸ ਖਈ ਹੈ॥ ਰਹਾਉ ॥**

**ਸਾਰੋ ਦਿਨੁ ਡੋਲਤ ਬਨ ਮਹੀਆ ਅਜਹੂ ਨ ਪੇਟ ਅਘਈ ਹੈ॥**

**ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈ ਹੈ।**

ਹੇ ਜੀਵ ! ਮਨੁਖਾ ਜਨਮ ਪ੍ਰਾਪਤ ਕਰਕੇ ਜੇ ਤੂੰ ਨਾਮ ਨਹੀਂ ਜਪਿਆ ਤਾਂ ਉਦੋ ਨਾਮ ਜਪੇਗਾ ਜਦੋਂ ਤੇਰੇ ਚਾਰ ਪੈਰ ਹੋਣਗੇ ਤੇਰੇ ਸਿਰ ਤੇ ਦੋ ਸਿੰਗ ਹੋਣਗੇ ਅਤੇ ਮੂੰਹ ਤੇਰਾ ਗੂੰਗਾ ਹੋਵੇਗਾ ਫਿਰ ਤੈਥੋਂ ਹਰੀ ਦਾ ਨਾਮ ਨਹੀਂ ਜਪਿਆ ਜਾਣਾ। ਫਿਰ ਤਾਂ ਤੈਨੂੰ ਉਠਦੇ ਬਹਿੰਦੇ ਮਾਰ ਹੀ ਪਵੇਗੀ। ਫਿਰ ਤੂੰ ਅਪਣਾ ਮੂੰਹ ਕਿਥੇ ਲੁਕਾਵੇਂਗਾ। ਹਰੀ ਨਾਮ ਤੋਂ ਬਿਨਾਂ ਬੈਲ ਖੁਆਰ ਹੁੰਦਾ ਹੈ। ਨਕ ਵਿੱਚ ਨਥ ਪਈ ਹੋਈ ਹੈ ਕੰਨ ਤੇਰੀ ਟੁਟੀ ਹੋਈ ਹੈ ਤੇ ਪੇਟ ਭਰਨ ਵਾਸਤੇ ਸੁਕੇ ਪਠੇ ਖਾਣੇ ਪੈ ਰਹੇ ਹਨ। ਸਾਰਾ ਦਿਨ ਬਨ ਵਿੱਚ ਭਟਕਦਾ ਫਿਰਦਾ ਹੈ ਪਰਤੇਰਾ ਪੇਟ ਨਹੀਂ ਰਜਦਾ। ਹੇ ਬੈਲ ! ਪਿਛਲੇ ਜਨਮ ਵਿੱਚ (ਜਦੋਂ ਤੂੰ ਮਨੁੱਖ ਜਾਮੇ ਵਿੱਚ ਸੀ) ਉਦੋਂ ਤੂੰ ਮਹਾਂ ਪੁਰਸ਼ਾਂ ਦਾ ਕਿਹਾ ਨਹੀਂ ਸੀ ਮੰਨਦਾ ਹੁਣ ਤੈਨੂੰ ਅਪਣੇ ਕੀਤੇ ਦਾ ਫਲ ਭੁਗਤਣਾ ਪੈ ਰਿਹਾ ਹੈ।

ਗੁਰਬਾਣੀ ਵਿੱਚ ਮਨੁੱਖਾ ਜਨਮ ਨੂੰ ਸਫਲਾ ਕਰਨ ਵਾਸਤੇ ਬਹੁਤ ਸਾਰੀ ਪ੍ਰੇਰਨਾ ਮਿਲਦੀ ਹੈ ਪਰ ਅਸੀਂ ਕੁਝ ਭੀ ਆਪਣੇ ਮਨ ਵਿੰਚ ਨਹੀਂ ਵਸਾਉਂਦੇ। ਸਭ ਕੁਝ ਜਾਣਦੇ ਹੋਏ ਬੁਰੇ ਕੰਮ ਕਰਦੇ ਹਾਂ :

ਭਗਤ ਕਬੀਰ ਜੀ ਦਾ ਸਲੋਕ ਹੈ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**

**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏਂ ਪਰੈ ॥**

ਕਬੀਰ ਜੀ ਇਸ ਸਲੋਕ ਦੁਆਰਾ ਮਨੁੱਖ ਮਾਤਰ ਵਾਸਤੇ ਪ੍ਰੇਰਨਾ ਦਿੰਦੇ ਹਨ ਕਿ ਹੇ ਮਨੁੱਖ ! ਤੂੰ ਸਭ ਕੁਝ (ਭਲਾ ਕੀ ਹੈ ਬੁਰਾ ਕੀ ਹੈ) ਜਾਣਦਾ ਹੈ ਫਿਰ ਭੀ ਤੂੰ ਬੁਰੇ ਕਰਮ ਕਰਦਾ ਹੈ। ਇਹ ਕਿਧਰ ਦੀ ਸਿਆਣਪ ਹੈ ਕਿ ਹਥ ਦੇ ਉਤੇ ਦੀਵਾ ਰਖਕੇ ਖੂਹ ਵਿਚ ਡਿਗੇਂ ।

ਸੋ ਭਾਈ ! ਅਸੀਂ ਗੁਰਬਾਣੀ ਦਾ ਉਪਦੇਸ਼ ਸੁਣਦੇ ਹੋਏ ਭੀ ਮਾਇਆ ਜਾਲ ਵਿਚ ਫਸ ਰਹੇ ਹਾਂ। ਇਸ ਮਨੁੱਖਾ ਜਨਮ ਨੂੰ ਜੋ ਕਿ ਬਹੁਤ ਅਨਮੋਲ ਹੈ ਅਸੀਂ ਕੌਡੀਆਂ ਦੇ ਬਦਲੇ ਗੁਆ ਰਹੇ ਹਾਂ। ਨਾਮ ਰੂਪ ਹੀਰਾ ਅਸੀਂ ਤਿਆਗ ਦਿੱਤਾ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਹਿਸਕ੍ਰਿਤੀ ਸਲੋਕਾਂ ਵਿੱਚ ਮਨੁੱਖ ਮਾਤਰ ਨੂੰ ਉਪਦੇਸ਼ ਦੇ ਰਹੇ ਹਨ।

**ਪਤਰ ਭੁਰਜਣੇ ਝੜੀਯੰ ਨ ਜੜੀਅ ਪੇਡ ਸੰਪਤਾ ॥**

**ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥**

ਸਤਗੁਰੂ ਜੀ ਉਪਦੇਸ਼ ਦਿੰਦੇ ਹਨ :

ਜਿਵੇਂ ਦਰਖਤ ਦਾ ਪਤਾ ਡਾਲੀ ਨਾਲੋਂ ਟੁਟ ਕੇ ਡਿਗ ਪੈਂਦਾ ਹੈ ਉਹ ਪਤਾ ਮੁੜਕੇ ਡਾਲੀ ਨਾਲ ਨਹੀਂ ਲਗ ਸਕਦਾ ਇਸੇ ਤਰ੍ਹਾਂ ਜੋ ਨਾਮ ਤੋਂ ਬਿਹੂਣੇ ਹਨ ਉਹ ਕਦੇ ਭੀ ਪ੍ਰਮਾਤਮਾ ਨਾਲ ਮੇਲ ਨਹੀਂ ਕਰ ਸਕਦੇ। ਮਨੁੱਖਾ ਜੂਨ ਤਾਂ ਰੈਣ ਬਸੇਰਾ ਹੈ ਇਕ ਰਾਤ ਦੇ ਪ੍ਰਾਹੁਣੇ ਵਾਂਗ ਹੈ। ਇਕ ਵਾਰੀ ਬੀਤ ਗਿਆ ਤਾਂ ਬਾਰ ਬਾਰ ਨਹੀਂ ਮਿਲਦਾ। ਇਸ ਦਾ ਪੁਨਰ ਜਨਮ ਮੁਸ਼ਕਲ ਹੈ। ਇਸ ਮਨੁੱਖਾ ਜਨਮ ਨੂੰ ਸਫ਼ਲ ਕਰਨ ਵਾਸਤੇ ਉਸ ਪ੍ਰਭੂ ਦੇ ਨਾਮ ਨਾਲ ਜੁੜੀਏ ਤਾਂ ਹੀ ਇਹ ਜਨਮ ਸਫਲਾ ਹੋਵੇਗਾ।

ਪੂਰਨ ਪੁਰਖ ਜੋ ਨਾਮ ਜਪਦੇ ਹਨ ਉਸ ਪ੍ਰਭੂ ਨੂੰ ਹਮੇਸ਼ਾ ਯਾਦ ਰਖਦੇ ਹਨ ਉਨ੍ਹਾਂ ਦੀ ਆਤਮਾ ਹੀ ਪਰਮ ਆਤਮਾ ਨਾਲ ਅਭੇਦ ਹੁੰਦੀ ਹੈ। ਨਾਮ ਵਿਹੁਣੇ ਖੋਟੇ ਪੁਰਸ਼ ਪ੍ਰਭੂ ਮਲਾਪ ਤੋਂ ਵਾਂਝੇ ਰਹਿੰਦੇ ਹਨ। ਜਿਸ ਤਰ੍ਹਾ ਬਾਣੀਆਂ ਖੋਟੇ ਪੈਸੇ ਨੂੰ ਆਪਣੀ ਗੋਲਕ ਵਿੱਚ ਨਹੀਂ ਪਾਉਂਦਾ ਬਾਹਰ ਸੁਟ ਦਿੰਦਾ ਹੈ ਇਸੇ ਤਰ੍ਹਾਂ ਖੋਟੇ ਪੁਰਸ਼ਾ ਨੂੰ ਭੀ ਦਰਗਾਹ ਵਿਚੋਂ ਧਕਾ ਦੇ ਦਿਤਾ ਜਾਂਦਾ ਹੈ ਤੇ ਉਹ ਚੌਰਾਸੀ ਦੇ ਗੇੜ ਵਿਚ ਪਿਆ ਦੁਖ ਭੋਗਦਾ ਰਹਿੰਦਾ ਹੈ।

ਗੁਰੂ ਨਾਨਕ ਦੇਵ ਜੀ ਸਲੋਕ ਵਿੱਚ ਉਪਦੇਸ਼ ਦਿੰਦੇ ਹਨ :

**ਜਿਨੀ ਨਾਮੁ ਧਿਆਇਆ**

**ਗਏ ਮਸਕਤ ਘਾਲਿ ॥**

**ਨਾਨਕ ਤੇ ਮੁਖ ਉਜਲੇ**

**ਕੇਤੀ ਛੁਟੀ ਨਾਲਿ ॥**

ਹੇ ਜੀਵ ! ਸਤਗੁਰੂ ਦਾ ਉਪਦੇਸ ਸੁਣ। ਸਤਿਗੁਰ ਨਾਨਕ ਦੇਵ ਜੀ ਆਖਦੇ ਹਨ ਕਿ ਜਿਨਾ ਨੇ ਨਾਮ ਸਿਮਰਿਆ ਹੈ ਉਹ ਆਪਣੇ ਜੀਵਨ ਦੀ ਘਾਲਣਾ ਘਾਲ ਗਏ ਹਨ। ਉਹ (ਨਾਮ ਜਪਣ ਕਰਕੇ) ਸੁਰਖਰੂ ਹੋ ਗਏ ਹਨ। ਉਨ੍ਹਾਂ ਦੇ ਮੁਖ ਦਰਗਾਹ ਵਿੱਚ ਉਜਾਲੇ ਹੁੰਦੇ ਹਨ ਅਤੇ ਉਨ੍ਹਾਂ ਦੀ ਸੰਗਤ ਵਿੱਚ ਜੁੜਕੇ ਕਈ ਤਰ ਗਏ ਹਨ ਭਾਵ ਉਹ ਮੁਕਤ ਹੋ ਗਏ ਹਨ।

# ਜਿਨ ਪ੍ਰੇਮ ਕੀਓ

ਪ੍ਰੇਮ ਢਾਈ ਅਖਰਾ ਸ਼ਬਦ ਹੈ। ਸਾਰੇ ਹੀ ਬ੍ਰਹਿਮੰਡ ਵਿੱਚ ਸਮਾਇਆ ਹੋਇਆ ਹੈ। ਸਭ ਨੂੰ ਆਪਣੇ ਵਸ ਵਿੱਚ ਕਰਨ ਦੀ ਸਮਰਥਾ ਹੈ ਇਸ ਵਿੱਚ। ਇਸ ਪ੍ਰੇਮ ਤੋਂ ਵਡਾ ਦੁਨੀਆਂ ਵਿੱਚ ਕੋਈ ਭੀ ਵਸੀ ਕਰਨ ਮੰਤਰ ਜਾਂ ਜੰਤਰ ਨਹੀਂ।

ਪ੍ਰੇਮ ਕੇਵਲ ਇਨਸਾਨ, ਪਸ਼ੂ, ਪੰਛੀਆਂ ਨੂੰ ਹੀ ਨਹੀਂ ਆਪਣੇ ਬੰਧਨ ਵਿੱਚ ਬਨ੍ਹਦਾ ਇਹ ਤਾਂ ਪ੍ਰਮਾਤਮਾ ਨੂੰ ਭੀ ਅਪਣੇ ਬੰਧਨ ਵਿੱਚ ਬੰਨ੍ਹ ਲੈਂਦਾ ਹੈ। ਵੱਡੇ ਵੱਡੇ ਜੋਧੇ ਜੋ ਤਲਵਾਰ ਨਾਲ ਵਸ ਵਿਚ ਨਹੀਂ ਹੋ ਸਕਦੇ ਉਹ ਇਕ ਪ੍ਰੇਮ ਦੇ ਬਾਣ ਨਾਲ ਵਸ ਵਿਚ ਹੋ ਜਾਂਦੇ ਹਨ।

*ਭਗਤ ਰਵਿਦਾਸ*

**ਜਉ ਹਮ ਬਾਧੇ ਮੋਹ ਫਾਸ**
**ਹਮ ਪ੍ਰੇਮ ਬੰਧਨਿ ਤੁਮ ਬਾਧੇ ॥**
**ਅਪਨੇ ਛੂਟਨ ਕੋ ਜਤਨ ਕਰਹੁ**
**ਹਮ ਛੂਟੇ ਤੁਮ ਆਰਾਧੇ ॥**

ਭਗਤ ਰਵਿਦਾਸ ਜੀ ਨੇ ਕਿਹਾ ਸੁਹਣਾ ਪ੍ਰੇਮ ਦੇ ਬਾਰੇ ਵਿਚ ਲਿਖਿਆ ਹੈ ਕਿ ਹੇ ਪ੍ਰਭੂ ਜੇ ਅਸੀਂ ਮੋਹ ਦੇ ਬੰਧਨ ਵਿੱਚ ਬੱਧੇ ਹੋਏ ਹਾਂ ਤਾਂ ਤੂੰ ਭੀ ਸਾਡੇ ਪ੍ਰੇਮ ਦੇ ਬੰਧਨ ਵਿੱਚ ਬਧਾ ਹੋਇਆ ਹੈਂ। ਹੇ ਪ੍ਰਭੂ ! ਤੂੰ ਆਪਣੇ ਪ੍ਰੇਮ ਬੰਧਨ ਤੋਂ ਮੁਕਤ ਹੋਣ ਦਾ ਯਤਨ ਕਰ ਅਸੀਂ ਤਾਂ ਤੇਰੀ ਅਰਾਧਨਾ ਕਰਕੇ ਬੰਧਨਾਂ ਤੋਂ ਮੁਕਤ ਹੋ ਜਾਵਾਂਗੇ ਸੋ ਪ੍ਰੇਮ ਇਕ ਐਸੀ ਵਸਤੂ ਹੈ ਜੋ ਪ੍ਰਮਾਤਮਾ ਨੂੰ ਭੀ ਆਪਣੇ ਵਸ ਵਿੱਚ ਕਰ ਲੈਂਦਾ ਹੈ।

ਇਕ ਇਸ਼ਕ ਹਕੀਕੀ ਹੁੰਦਾ ਹੈ ਅਤੇ ਇਕ ਇਸ਼ਕ ਮਜਾਜੀ ਹੁੰਦਾ ਹੈ। ਇਸ਼ਕ ਹਕੀਕੀ ਪਰਮਾਤਮਾ ਨਾਲ ਹੁੰਦਾ ਤੇ ਇਸ਼ਕ ਮਜਾਜੀ (ਦੁਨਿਆਵੀ) ਹੁੰਦਾ ਹੈ।

ਸਾਡਾ ਮਾਤਾ ਪਿਤਾ ਭੈਣ ਭਰਾ ਇਸਤਰੀ ਪੁਤਰ, ਧੀਆਂ, ਨਾਲ ਸਾਡਾ ਪਿਆਰ ਨਹੀਂ ਹੁੰਦਾ ਮੋਹ ਹੁੰਦਾ ਹੈ। ਮੋਹ ਵਿੱਚ ਅਗਲੇ ਤੋਂ ਕੁਝ ਪ੍ਰਾਪਤੀ ਦੀ ਇਛਾ ਹੁੰਦੀ ਹੈ ਪ੍ਰੰਤੂ ਪ੍ਰੇਮ ਵਿੱਚ ਨਹੀਂ। ਪ੍ਰੇਮ ਵਿਚ ਤਾਂ ਸਮਰਪਣ ਹੁੰਦਾ ਹੈ। ਪ੍ਰੇਮ ਵਿੱਚ ਇਛਾ ਨਹੀਂ। ਇਛਾ ਹੋਵੇ ਤਾਂ ਉਹ ਪ੍ਰੇਮ ਨਹੀਂ ਹੁੰਦਾ ਕੁਝ ਹੋਰ ਕਹਿ ਸਕਦੇ ਹੋ।

ਦੁਨੀਆਂ ਵਿੱਚ ਭੀ ਕਈ ਸਚੇ ਪ੍ਰੇਮੀ ਹੋਏ ਹਨ। ਹੀਰ ਰਾਂਝਾ, ਸੁਹਣੀ ਮਹੀਂਵਾਲ, ਸਸੀ ਪੁਨੂੰ, ਜਾਂ ਇਟਲੀ ਦੇ ਰੋਮੀਓ ਜੂਲੀਅਟ, ਅਤੇ ਹੋਰ ਬਹੁਤ ਸਾਰੇ ਜਿਨ੍ਹਾਂ ਨੇ ਆਪਸੀ ਪ੍ਰੇਮ ਨੂੰ ਪ੍ਰਭੂ ਨੂੰ ਮਿਲਣ ਦਾ ਮਾਰਗ ਸਮਝਿਆ।

ਪ੍ਰਮਾਤਮਾ ਨਾਲ ਪ੍ਰੇਮ ਕਰਨ ਵਾਲੇ ਭੀ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਤਾਂ ਅਪਣੀ ਗਰਜ ਨੂੰ ਮੁਖ ਰਖ ਕੇ ਪ੍ਰਭੂ ਪ੍ਰੇਮ ਦਾ ਦਖਾਵਾ ਕਰਦੇ ਹਨ ਉਹ ਸਚੇ ਪ੍ਰੇਮੀ

ਨਹੀਂ ਹੁੰਦੇ। ਗਰਜ ਮੰਦ ਪ੍ਰੇਮੀ ਉਨਾ ਚਿਰ ਪ੍ਰਭੂ ਨੂੰ ਪ੍ਰੇਮ ਕਰਦੇ ਹਨ ਜਿਨਾ ਚਿਰ ਉਨ੍ਹਾਂ ਦੀ ਗਰਜ ਪੂਰੀ ਨਹੀਂ ਹੁੰਦੀ ਜਦੋਂ ਗਰਜ ਪੂਰੀ ਹੋ ਜਾਂਦੀ ਹੈ ਤਾਂ ਪ੍ਰਭੂ ਨੂੰ ਭੁਲ ਜਾਂਦੇ ਹਨ। ਉਹ ਦਾਤ ਨੂੰ ਪਿਆਰ ਕਰਦੇ ਹਨ। ਦਾਤੇ ਨੂੰ ਨਹੀਂ।

ਇਕ ਉਹ ਮਹਾਂਪੁਰਸ਼ ਹਨ ਜੋ ਬਿਨਸਨ ਹਾਰ ਪਦਾਰਥਾ ਨੂੰ ਤਿਆਗ ਕੇ ਉਸ ਸਦਾ ਸਲਾਮਤ ਨਰੰਕਾਰ ਨਾਲੰ ਨਿਰ ਇਛਤ ਪ੍ਰੇਮ ਕਰਦੇ ਹਨ। ਉਨ੍ਹਾਂ ਮਹਾਂਪੁਰਖਾਂ ਨੂੰ ਸ਼ਰੀਰਕ ਕਸ਼ਟ ਭੀ ਨਹੀਂ ਡੁਲਾ ਸਕਦੇ। ਸ੍ਰੀ ਗੁਰੂ ਨਾਨਕ ਵਰਗੇ ਬਾਬਰ ਦੇ ਕੈਦਖਾਨੇ ਵਿਚ ਚਕੀ ਪੀਸ ਰਹੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਤਤੀ ਤਵੀ ਤੇ ਬੈਠੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦਿਲੀ ਵਿਚ ਸੀਸ ਭੇਂਟ ਕਰਦੇ ਹਨ ਪਰ ਧਰਮ ਨੂੰ ਨਹੀਂ ਤਿਆਗਦੇ। ਈਸਾ ਵਰਗੇ ਸੂਲੀ ਤੇ ਚੜਦੇ ਹਨ। ਸੁਕਰਾਤ ਜਹਿਰ ਦਾ ਪਿਆਲਾ ਪੀਂਦਾ ਹੈ ਮੀਰਾਂ ਵਰਗੀਆਂ ਭੀ ਜਹਿਰ ਗਟਾ ਗਟ ਪੀ ਜਾਂਦੀਆਂ ਹਨ ਸਮਰਦ ਵਰਗੇ ਫਕੀਰ ਭੀ ਦਿਲੀ ਵਿਚ ਔਰੰਗਜੇਬ ਦੇ ਹੁਕਮ ਨਾਲ ਕਤਲ ਕੀਤੇ ਜਾਂਦੇ ਹਨ। ਕਈ ਭਗਤਾਂ ਨੇ ਭੀ ਜੁਲਮ ਸਹਿ ਲਏ ਪਰ ਧਰਮ ਨਹੀਂ ਹਾਰਿਆ।

ਇਕ ਕੁਦਰਤੀ ਪ੍ਰੇਮ ਹੁੰਦਾ ਹੈ। ਜੋ ਮੁਢ ਕਦੀਮ ਤੋਂ ਚਲਿਆ ਆ ਰਿਹਾ ਹੈ। ਉਦਾਹਰਨ ਦੇ ਤੌਰ ਤੇ ਚਕੋਰ ਦਾ ਚੰਦਰਮਾਂ ਨਾਲ। ਚਕਵੀ ਦਾ ਸੂਰਜ ਨਾਲ, ਹਰਨ ਦਾ ਘੰਡੇ ਹੇੜੇ ਸਾਜ ਨਾਲ, ਭਵਰੇ ਦਾ ਫੁਲ ਨਾਲ, ਪਤੰਗੇ ਦਾ ਸ਼ਮਾ ਨਾਲ, ਮੋਰ ਦਾ ਬਦਲ ਨਾਲ।

ਗੁਰਬਾਣੀ ਵਿੱਚ ਪ੍ਰੇਮ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ। ਗੁਰੂ ਨਾਨਕ ਜੀ ਸਲੋਕ ਵਾਰਾਂ ਤੇ ਵਧੀਕ ਵਿਚ ਲਿਖਦੇ ਹਨ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰੁ ਧਰਿ ਤਲੀ ਗਲੀ**
**ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ**
**ਕਾਣਿ ਨਾ ਕੀਜੈ ॥20॥**

ਹੇ ਜੀਵ! ਜੇ ਤੂੰ ਪ੍ਰੇਮ ਕਰਨਾ ਹੈ ਤਾਂ ਯਾਦ ਰੱਖ ਅਪਣਾ ਸਿਰ ਤਲੀ ਤੇ ਰਖਕੇ ਇਸ ਪ੍ਰੇਮ ਦੀ ਗਲੀ ਵਿਚੋਂ ਲੰਘਣਾ ਪੈਣਾ ਹੈ। ਜੇ ਇਸ ਗਲੀ ਵਿਚ ਪੈਰ ਰਖਣਾ ਹੈ ਤਾਂ ਸਿਰ ਭਾਵੇਂ ਚਲਿਆ ਜਾਵੇ ਪਰ ਪਿਛੇ ਨਹੀਂ ਮੁੜਨਾ।

ਸ੍ਰੀ ਗੁਰੂ ਅਰਜਨ ਦੇਵ ਜੀ ਚਉਬੋਲੇ ਬੋਲੇ ਵਿੱਚ ਉਪਦੇਸ ਕਰਦੇ ਹਨ :

**ਸਮਨ ਜਉ ਇਸੁ ਪ੍ਰੇਮ ਕੀ**
**ਦਮ ਕਿਹੁ ਹੋਤੀ ਸਾਟ ॥**
**ਰਾਵਨ ਹੁਤੇ ਸੁ ਰੰਕ ਨਹਿ, ਜਿਨਿ ਸਿਰ ਦੀਨੇ ਕਾਟਿ ॥**

ਹੇ ਸਮਨ : ਜੇ ਪ੍ਰਮਾਤਮਾ ਪੈਸੇ ਲਾਲ ਮਿਲ ਸਕਦਾ ਤਾਂ ਰਾਵਨ ਕੋਹੀ

ਗਰੀਬ ਨਹੀਂ ਸੀ। ਰਾਵਨ ਕੋਲ ਬਹੁਤ ਧਨ ਸੀ ਇਥੋਂ ਤੱਕ ਕਿ ਉਸ ਦੀ ਲੰਕਾ ਭੀ ਸੋਨੇ ਦੀ ਸੀ। ਰਾਵਨ ਜੇ ਮਾਇਆ ਨਾਲ ਪ੍ਰਭੂ ਮਿਲ ਸਕਦਾ ਤਾਂ ਉਹ ਖਰੀਦ ਸਕਦਾ ਸੀ। ਰਾਵਨ ਮਾਇਆ ਨਾਲ ਪ੍ਰਭੂ ਨੂੰ ਖਰੀਦ ਸਕਦਾ ਤਾਂ ਉਸ ਨੂੰ ਅਪਣਾ ਦਸ ਵਾਰੀ ਸਿਰ ਕਟ ਕੇ ਦੇਣ ਦੀ ਲੋੜ ਨਹੀਂ ਸੀ। ਰਾਵਨ ਨੇ ਦਸ ਵਾਰੀ ਸਿਰ ਕਟਕੇ ਸ਼ਿਵ ਨੂੰ ਅਰਪਨ ਕੀਤੇ ਸਨ।

ਸ੍ਰੀ ਗੁਰੂ ਰਾਮ ਦਾਸ ਜੀ ਮਹਾ ਰਾਜ ਸਲੋਕ ਵਾਰਾਂ ਤੇ ਵਧੀਕ ਵਿੱਚ ਉਪਦੇਸ਼ ਦੇ ਰਹੇ ਹਨ :

**ਜਿਨ੍ਹਾਂ ਗੁਰਮੁਖਿ ਅੰਦਰਿ ਨੇਹੁ**
**ਤੈ ਪ੍ਰੀਤਮ ਸਚੈ ਲਾਇਆ ॥**
**ਰਾਤੀ ਅਤੇ ਡੇਹੁ, ਨਾਕ ਪ੍ਰੇਮਿ ਸਮਾਇਆ ॥੯॥**

ਗੁਰੂ ਜੀ ਉਪਦੇਸ ਦੇ ਰਹੇ ਹਨ ਕਿ ਉਸ ਪ੍ਰਮਾਤਮਾ ਨੇ ਜਿਨ੍ਹਾ ਦੇ ਅੰਦਰ ਗੁਰੂ ਦੁਆਰਾ ਪ੍ਰੇਮ ਦੀ ਜੋਤ ਜਗਾ ਦਿਤੀ ਉਹ ਮਹਾਪੁਰਸ਼ ਦਿਨ ਰਾਤ ਉਸ ਪ੍ਰਭੂ ਦੇ ਪ੍ਰੇਮ ਵਿੱਚ ਹੀ ਸਮਾਇ ਰਹਿੰਦੇ ਹਨ। ਉਨ੍ਹਾਂ ਦਾ ਧਿਆਨ ਕਮ ਕਾਰ ਕਰਦਿਆ ਭੀ ਉਸ ਅਕਾਲ ਪੁਰਖ ਦੇ ਚਰਨਾਂ ਵਿੱਚ ਜੁੜਿਆ ਰਹਿੰਦਾ ਹੈ।

ਇਸ ਤੋਂ ਥੋੜ੍ਹਾ ਅੱਗੇ ਚਲਕੇ ਗੁਰੂ ਰਾਮਦਾਸ ਜੀ ਸਲੋਕ ਵਾਂਗ ਤੇ ਵਧੀਕ ਵਿਚ ਹੋਰ ਉਪਦੇਸ ਕਰਦੇ ਹਨ।

**ਜਿਨ੍ਹਾ ਅੰਦਰਿ ਸਚਾ ਨੇਹੁ**
**ਕਿਉ ਜੀਵਨਿ ਪਿਰੀ ਵਿਹੂਣਿਆ ॥**
**ਗੁਰਮੁਖਿ ਮੇਲੇ ਆਪਿ**
**ਨਾਨਕ ਚਿਰੀ ਵਿਛੁਨਿਆ ॥੧॥**

ਗੁਰੂ ਜੀ ਦਾ ਫੁਰਮਾਨ ਹੈ ਜਿਨਾ ਜੀਵ ਰੂਪ ਇਸਤਰੀਆਂ ਦੇ ਅੰਦਰ ਉਸ ਪਰਮਾਤਮਾਂ ਦਾ ਸਚਾ ਪ੍ਰੇਮ ਵਸ ਗਿਆ ਉਹ ਆਪਣੇ ਪ੍ਰੀਤਮ ਤੋਂ ਵਿਛੁੜ ਕੇ ਕਿਸ ਤਰ੍ਹਾਂ ਜਿਉਂਦੀਆਂ ਰਹਿ ਸਕਦੀਆਂ ਹਨ। ਉਨ੍ਹਾਂ ਦਾ ਜੀਵਨ ਮੌਤ ਤੋਂ ਭੀ ਭੈੜਾ ਹੁੰਦਾ ਹੈ। ਬਿਰਹਾ ਦੀ ਅੱਗ ਵਿੱਚ ਸੜਦੀਆਂ ਰਹਿੰਦੀਆਂ ਹਨ। ਉਨ੍ਹਾਂ ਦਾ ਪ੍ਰੇਮ ਵੇਖ ਕੇ ਪ੍ਰਭੂ ਆਪ ਹੀ ਗੁਰੂਦੁਆਰਾ (ਚਿਰਾ ਤੋਂ ਵਿਛੜੀਆਂ ਨੂੰ) ਅਪਣੇ ਨਾਲ ਮੇਲ ਲੈਂਦਾ ਹੈ।

ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿੱਚ ਲਿਖਦੇ ਹਨ ।

**ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥**
**ਪ੍ਰਭ ਕੀ ਪ੍ਰੀਤਿ ਦੁਖ ਲਗੈ ਨ ਕੋਇ ॥**

ਜੀਵਨ ਵਿਚ ਇਨਸਾਨ ਨੂੰ ਦੁਖ ਹੀ ਦੁਖ ਹਨ। ਸਾਰਾ ਸੰਸਾਰ ਹੀ ਦੁਖਾਂ ਦਾ

ਘਰ ਹੈ ਇਸ ਸੰਾਰ ਵਿਚ ਕੋਈ ਭੀ ਸੁਖੀ ਨਹੀਂ ਕਿਸੇ ਨੂੰ ਸਰੀਰਕ ਦੁੱਖ, ਮਾਨਸਿਕ ਦੁਖ, ਵਿਛੋੜੇ ਦਾ ਦੁਖ, ਆਦ ਅਨੇਕ ਦੁਖ ਹਨ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਉਸ ਸਚੇ ਵਾਹਿਗੁਰੂ ਦਾ ਆਸਰਾ ਲੈਣਾ ਚਾਹੀਦਾ ਹੈ।

ਜਿਸ ਮਨੁੱਖ ਨੇ ਭੀ ਪ੍ਰਮਾਤਮਾ ਨਾਲ ਪ੍ਰੀਤ ਕੀਤੀ ਹੈ ਉਹ ਸਦਾ ਹੀ ਸੁਖੀ ਰਹਿੰਦ ਹੈ। ਫਿਰ ਉਸ ਨੂੰ ਕਦੇ ਭੀ ਦੁਖ ਨਹੀਂ ਹੁੰਦਾ। ਦੁਖ ਹੋਵੇ ਭੀ ਤਾਂ ਦਾਰੂ ਬਣ ਜਾਂਦਾ ਹੈ। ਉਹ ਸਦਾ ਹੀ ਸੁਖੀ ਰਹਿੰਦਾ ਹੈ। ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਪ੍ਰੀਤ ਲਗ ਗਈ ਉਹ ਫਿਰ ਦੁਖੀ ਹੋ ਹੀ ਨਹੀਂ ਕਸਦਾ। ਉਹ ਸਦਾ ਹੀ ਜਾਗਦਾ ਹੈ ਭਾਵ ਸੁਚੇਤ ਰਹਿੰਦਾ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਉਸ ਦੇ ਲਾਗੇ ਨਹੀਂ ਲਗਦੇ।

ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਸਲੋਕ ਵਾਰਾਂ ਤੇ ਵਧੀਕ ਵਿਚ ਭੀ ਬਾਣੀ ਉਚ਼ਾਰਨ ਕਰਦੇ ਹਨ।

**ਸੁਤੜੇ ਸੁਖੀ ਸਵੰਨਿ ਜੋ ਰਤੇ ਸਹਿ ਆਪਣੈ**
**ਪ੍ਰੇਮ ਵਿਛੋੜਾ ਧਨੀ ਸਉ ਅਠੇ ਪਹਿਰ ਲਵੰਨਿ ॥**

ਜੋ ਪ੍ਰਾਣੀ ਅਪਣੇ ਪ੍ਰਭੂ ਦੇ ਪ੍ਰੇਮ ਵਿਚ ਮਸਤ ਰਹਿੰਦੇ ਹਨ ਉਹ ਸੁਖ ਦੀ ਨੀਂਦ ਸੌਂਦੇ ਹਨ। ਜੋ ਮਨੁੱਖ ਪ੍ਰਭੂ ਨੂੰ ਵਿਸਰ ਜਾਂਦੇ ਹਨ ਉਹਨੂੰ ਕਦੇ ਵੀ ਟਕਾ ਨਹੀਂ ਮਿਲਦਾ ਉਹ ਅਠੇ ਪਹਿਰ ਭਟਕਦੇ ਰਹਿੰਦੇ ਹਨ। ਸੁਖ ਦੀ ਨੀਂਦਰੇ ਨਹੀਂ ਸੌਂ ਸਕਦੇ।

ਭਗਤ ਕਬੀਰ ਜੀ ਆਪਣੇ ਸਲੋਕਾਂ ਵਿਚ ਮਨੁੱਖ ਮਾਤਰ ਨੂੰ ਉਪਦੇਸ ਕਰਦੇ ਹਨ :

**ਕਬੀਰ ਤਾ ਸਿਉ ਪ੍ਰੀਤ ਕਰਿ ਜਾ ਕੋ ਠਾਕੁਰੁ ਰਾਮ ॥**
**ਪੰਡਿਤ ਰਾਜੇ ਭੂ ਪਤੀ ਆਵਹਿ ਕਉਨੇ ਕਾਮ ॥੨੪ ॥**

ਕਬੀਰ ਜੀ ਦਾ ਉਪਦੇਸ ਹੈ ਕਿ ਹੇ ਭਾਈ ! ਜੇ ਪ੍ਰੀਤ ਕਰਨੀ ਹੈ ਤਾ ਉਸ ਨਾਲ ਪ੍ਰੀਤ ਕਰ ਜੋ ਆਪਣੇ ਪ੍ਰੀਤਮ ਪ੍ਰਭੂ ਦੇ ਰੰਗ ਵਿੱਚ ਰੰਗੇ ਹੋਏ ਹਨ ਹੋਰ ਪੰਡਤ, ਰਾਜੇ ਭੂਮੀ ਪਤੀ, ਤੇਰੇ ਕਿਸੇ ਕੰਮ ਨਹੀਂ ਆਉਣੇ। ਇਨ੍ਹਾ ਦੀ ਸੰਗਤ ਨਾਲ ਤੂੰ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਉਪਦੇਸ ਹੈ ਕਿ ਨਾ ਚੁਪ ਰਹਿਣ ਨਾਲ, ਨਾ ਮਾਣ ਤਿਆਗਣ ਨਾਲ, ਨਾ ਭੇਖਾਂ ਵਿਚ ਨਾ ਸਿਰ ਮਨਾਉਣ ਨਾਲ, ਨਾ ਮਾਲਾ ਪਾਉਣ ਨਾਲ, ਨਾ ਸਿਰ ਤੇ ਜਟਾਂ ਦਾ ਜੂੜਾ ਸਜਾ ਕੇ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ ਗੁਰੂ ਜੀ ਆਖਦੇ ਹਨ ਕਿ ਮੈਂ ਸਚ ਆਖਦਾ ਹਾਂ ਮਨਚਿਤ

ਲਾਕੇ ਸੁਣ ਲਵੋ। ਉਸ ਦੀਨਾ ਤੇ ਦਇਆ ਕਰਨ ਵਾਲੇ ਪ੍ਰਭੂ ਦੀ ਸਰਨ ਪੈਣ ਤੋਂ ਬਿਨਾ ਐਵੇਂ ਹੀ ਜੀਵਨ ਬਤੀਤ ਕਰ ਗਏ। ਮਹਾਰਾਜ ਜੀ ਆਖਦੇ ਹਨ ਕਿ ਪ੍ਰੀਤ ਕਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਸੁਨਤ ਕਰਵਾਉਣ ਨਾ ਪ੍ਰਭੂ ਖੁਸ਼ ਨਹੀਂ ਹੁੰਦਾ।

ਦਸਵੇਂ ਪਾਤਸ਼ਾਹ ਸਵਈਏ ਵਿੱਚ ਲਿਖਦੇ ਹਨ :

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ**
**ਬੈਠਿ ਰਹਿਓ ਬਕ ਧਿਆਨ ਲਗਾਇਓ ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ**
**ਲੋਕ ਗਇਓ ਪਰਲੋਕ ਗਵਾਇਓ ॥**
**ਬਾਸ ਕੀਓ ਬਿਖਿਆਨ ਸੋ ਬੈਠ ਕੈ**
**ਐਸੇ ਹੀ ਐਸ ਸੁ ਬੈਸ ਬਿਤਾਇਓ ॥**
**ਸਾਚ ਕਹੋਂ ਸੁਨ ਲੇਹੋ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥**

ਸਾਹਿਬ ਸ੍ਰੀ ਗੁਰੂ ਜੀ ਇਸ ਬੰਦ ਵਿਚ ਫੋਕਟ ਕਰਮ ਬਾਰੇ ਦਸਦੇ ਹਨ ਕਿ ਪ੍ਰਭੂ ਮਲਾਪ ਲਈ ਇਹ ਸਹਾਈ ਨਹੀਂ ਹੁੰਦੇ। ਉਪਦੇਸ ਕਰਦੇ ਹਨ ਕੀ ਹੋਇਆ ਜੇ ਦੋਵੇਂ ਅਖਾਂ ਮੀਟ ਕੇ ਬਗਲ ਸਮਾਧੀ ਲਾ ਕੇ ਬੈਠੇ ਰਹੇ। ਸਤਾ ਹੀ ਸਮੁੰਦਰਾਂ ਤੇ ਨਹਾਉਂਦਾ ਫਿਰਿਆ ਇਨ੍ਹਾ ਫੋਕਟ ਕਰਮ ਕਰਦਿਆਂ ਇਹ ਲੋਕ ਗਵਾ ਲਿਆ ਅਤੇ ਪਰਲੋਕ ਭੀ ਪ੍ਰਭੂ ਪ੍ਰੀਤ ਤੋਂ ਬਿਨਾ ਗਵਾਲਿਆ ਤੂੰ ਵਿਸ਼ੇ ਵਕਾਰਾਂ ਵਿਚ ਹੀ ਤੂੰ ਖਚਤ ਰਿਹਾ ਹੀ ਸਾਰੀ (ਬੈਸ) ਆਜੂ ਗਵਾ ਲਈ। ਹੇ ਦੁਨਿਆਵੀਂ ਲੋਕੋਂ ਮੈਂ ਸਚ ਆਖਦਾ ਹਾਂ ਜਿਸ ਨੇ ਭੀ ਉਸ ਪ੍ਰਮਾਤਮਾ ਨੂੰ ਸਿਮਰਿਆ ਹੈ ਉਹ ਹੀ ਪ੍ਰਭੂ ਵਿਚ ਅਭੇਦ ਹੋਇ ਹਨ। ਪ੍ਰੇਮ ਦੇ ਨਾਲ ਹੀ ਉਸ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ।

***

# ਅੰਮ੍ਰਿਤ

ਅੰਮ੍ਰਿਤ ਜਾਂ ਆਬੇ ਹਿਆਤ ਪੀਣ ਵਾਲਾ ਅਮਰ ਹੋ ਜਾਂਦਾ ਹੈ। ਉਸ ਦੀ ਮੌਤ ਨਹੀਂ ਹੁੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਹੀ ਬਾਣੀ ਅੰਮ੍ਰਿਤ ਰੂਪ ਹੈ। ਗੁਰਬਾਣੀ ਪੜ੍ਹਨ ਵਾਲਾ ਗੁਰਬਾਣੀ ਸੁਨਣ ਵਾਲਾ ਜੇ ਕਰ ਪੂਰੇ ਪ੍ਰਾਣਾ ਨਾਲ ਪੜ੍ਹ ਲਵੇ ਜਾਂ ਸੁਣ ਲਵੇ ਉਹ ਅਮਰ ਪਦਵੀ ਨੂੰ ਪਰਾਪਤ ਹੋ ਜਾਂਦਾ ਹੈ ਭਾਵੇਂ ਉਹ ਵਿਅਕਤੀ ਸਰੀਰਕ ਤੌਰ ਤੇ ਸਾਡੇ ਕੋਲ ਨਾ ਭ੍ਰੀ ਰਹੇ ਫਿਰ ਵੀ ਉਹਦੀ ਆਤਮਾ ਅਮਰ ਹੋ ਜਾਂਦੀ ਉਹ ਮੁੜ ਮੁੜਕੇ ਸਰੀਰਾਂ ਵਿੱਚ ਪਰਵੇਸ਼ ਨਹੀਂ ਹੁੰਦੀ। ਆਤਮਾਂ ਉਸਦੀ ਪਰਮ ਆਤਮਾਂ ਵਿਚ ਅਭੇਦ ਹੋ ਜਾਂਦੀ ਹੈ।

ਅਜਿਹੇ ਵਿਅਕਤੀ ਦੀ ਯਾਦ ਸਾਡੇ ਮਨਾਂ ਵਿਚ ਹਮੇਸ਼ਾ ਹੀ ਬਣੀ ਰਹਿੰਦੀ ਹੈ। ਲੋਕ ਜੁਗਾਂ ਤਕ ਉਸ ਨੂੰ ਯਾਦ ਕਰਦੇ ਰਹਿੰਦੇ ਹਨ। ਉਸ ਵਿਅਕਤੀ ਦੇ ਜੀਵਨ ਚਰਿਤਰ ਨੂੰ ਅਧਾਰ ਮਨਕੇ ਅਪਣਾ ਜੀਵਨ ਬਤੀਤ ਕਰਦੇ ਹਨ। ਗੁਰਬਾਣੀ ਪੜ੍ਹਨ ਸੁਣਨ ਵਾਲਾ ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਲੀਨ ਸਮਾਜ ਵਿੱਚ ਰਹਿੰਦਾ ਹੋਇਆ ਸਮਾਜਕ ਅਸੂਲਾਂ ਦੀ ਪਾਲਣਾ ਕਰਦਾ ਹੋਇਆ ਅਪਣਾ ਜੀਵਨ ਬਤੀਤ ਕਰਦਾ ਹੈ।

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋ ਅੰਮ੍ਰਿਤ ਤਿਆਰ ਕੀਤਾ ਉਸ ਵਿਚ ਥੋੜ੍ਹਾ ਹੋਰ ਵਾਧਾ ਕੀਤਾ। ਜਲ ਲੈ ਕੇ ਬਾਟੇ ਵਿਚ ਪਾ ਕੇ ਉਸ ਵਿਚ ਪਤਾਸੇ ਪਾ ਕੇ ਖੰਡਾ ਫੇਰਨ ਦੇ ਨਾਲ ਲਾਲ ਪੰਜ ਬਾਣੀਆਂ ਜਪੁ, ਜਾਪ ਸਾਹਿਬ, ਸਵਈਏ, ਚੋਪਈ, ਸਾਹਿਬ ਅਤੇ ਪੰਜਵੀਂ ਬਾਣੀ ਅਨੰਦ ਸਾਹਿਬ ਪੜੀਆਂ ਤੇ ਉਸ ਜਲ ਨੂੰ ਨਾਮ ਰੂਪ ਬਾਣੀ ਦੀ ਪਾਣ ਚਾੜ੍ਹੀ। ਉਸ ਵਿੱਚ ਜੋ ਖੰਡਾ ਫੇਰਿਆ ਗਿਆ ਉਸ ਨਾਲ ਉਹ ਅੰਮ੍ਰਿਤ ਜਲ ਤਿਆਰ ਹੋ ਗਿਆ ਜਿਸ ਨੂੰ ਪੀਣ ਵਾਲੇ ਦੇ ਅੰਦਰ ਭਗਤੀ ਦੇ ਨਾਲ ਸ਼ਕਤੀ ਭੀ ਪਰਵੇਸ਼ ਕਰ ਗਈ।

ਇਸ ਤਰ੍ਹਾਂ ਦਾ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਜੋ ਕਿ ਅਜ ਰਾਜ ਜੋਗ ਦਾ ਪ੍ਰਤੀਕ ਬਣਿਆ। ਤੂੰ ਗੁਰਪ੍ਰਸਾਦਿ ਕਰ ਰਾਜ ਜੋਗ॥ ਖਾਲਸਾ ਇਕੋ ਸਮੇਂ ਰਾਜਾ ਭੀ ਹੈ ਅਤੇ ਜੋਗੀ ਭੀ ਹੈ।

ਕਲੀ ਭਗਤੀ ਭੀ ਪੂਰਨਤਾ ਨੂੰ ਨਹੀਂ ਪਹੁੰਚ ਸਕਦੀ ਕਿਉਂਕਿ ਜੇ ਉਸ ਵਿੱਚ ਸ਼ਕਤੀ ਨਹੀਂ ਤਾਂ ਉਸ ਨੂੰ ਜੁਲਮ ਸਹਿਣਾ ਪੈਂਦਾ ਹੈ। ਕਿਸੇ ਉਤੇ ਜੁਲਮ ਹੁੰਦਾ ਵੇਖ ਕੇ ਭੀ ਉਸ ਦੀ ਮਦਦ ਕਰਨ ਤੋਂ ਉਹ ਅਸਮਰਥ ਹੁੰਦਾ ਹੈ। ਇਸੇ ਤਰ੍ਹਾਂ ਭਗਤੀ ਬਿਨਾ ਕਲੀ ਸ਼ਕਤੀ ਭੀ ਠੀਕ ਨਹੀਂ ਹੁੰਦੀ ਕਿਉਂਕਿ ਉਸ ਦੇ ਮਨ ਵਿੱਚ ਦਇਆ ਨਾ ਹੋਣ ਕਰਕੇ ਉਹ ਜੁਲਮ ਕਰੇਗਾ। ਭਗਤੀ ਅਤੇ ਸ਼ਕਤੀ ਅੰਮ੍ਰਿਤ ਛਕਣ ਕਰਕੇ ਖਾਲਸੇ ਦੇ ਹਿਸੇ ਹੀ ਆਈ ਹੈ।

ਗੁਰਬਾਣੀ ਵਿੱਚ ਅੰਮ੍ਰਿਤ ਦੇ ਬਾਰੇ ਵਿੱਚ ਬਹੁਤ ਥਾਈ ਲਿਖਿਆ ਹੈ ਪੰਚਮ

ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਗੂਜਰੀ ਵਿੱਚ ਅੰਮ੍ਰਿਤ ਦੀ ਵਡਿਆਈ ਦਸਦੇ ਹੋਏ ਲਿਖਦੇ ਹਨ :

**ਅੰਮ੍ਰਿਤ ਪੀਵਹੁ ਸਦਾ ਚਿਰੁ ਜੀਵਹੁ**

**ਹਰਿ ਸਿਮਰਤ ਅਨੰਦ ਅਨੰਤਾ॥**

ਰਾਗ ਗੂਜਰੀ ਦੇ ਇਸ ਸ਼ਬਦ ਵਿਚ ਮਾਤਾ ਵੱਲੋਂ ਆਪਣੇ ਪੁਤਰ ਪ੍ਰਤੀ ਉਪਦੇਸ ਹੈ। ਸ਼ਬਦ ਦੇ ਇਸ ਤੀਜੇ ਬੰਦ ਵਿੱਚ ਉਪਦੇਸ਼ ਦਿੰਦੇ ਹੋਏ ਇਕ ਮਾਂ ਆਪਣੇ ਪੁਤਰ ਨੂੰ ਉਪਦੇਸ ਦੇ ਰਹੀ ਹੈ :

ਹੇ ਪੁਤਰ ! ਨਾਮ ਰੂਪੀ ਅੰਮ੍ਰਿਤ ਪੀਓ ਜਿਸ ਕਰਕੇ ਤੂੰ ਹਮੇਸ਼ਾ ਲਈ ਅਮਰ ਹੋ ਜਾਵੇ। ਹਰੀ ਦਾ ਸਿਮਰਨ ਕਰ ਜਿਸ ਨਾਲ ਤੈਨੂੰ ਨਾ ਮਿਟਣ ਵਾਲਾ ਬੇਅੰਤ ਅਨੰਦ ਪ੍ਰਾਪਤ ਹੋ ਜਾਵੇਗਾ। ਸਭ ਚਿੰਤਾ ਸਮਾਪਤ ਹੋ ਜਾਂਦੀਆਂ ਹਨ।

ਦਸਵੇ ਪਾਤਸ਼ਾਹ ਵਲੋਂ ਤਿਆਰ ਕੀਤਾ ਅੰਮ੍ਰਿਤ ਛਕਣ ਉਪਰੰਤ ਅੰਮ੍ਰਿਤ ਧਾਰੀ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਅੰਮ੍ਰਿਤ ਛਕਣ ਉਪਰੰਤ "ਵਾਹਿਗੁਰੂ" ਗੁਰਮੰਤਰ ਵਜੋਂ ਉਸ ਨੂੰ ਦਿੱਤਾ ਜਾਂਦਾ ਹੈ। ਇਸ ਵਾਹਿਗੁਰੂ ਮੰਤਰ ਦਾ ਜਾਪ ਕਰਕੇ ਵਿਅਕਤੀ ਦੀ ਆਤਮਾ ਉਸ ਅਕਾਲ ਪੁਰਖ ਵਿਚ ਅਭੇਦ ਹੋ ਜਾਂਦੀ ਹੈ। ਫਿਰ ਉਸ ਦਾ ਪੁਨਰ ਜਨਮ ਨਹੀਂ ਹੁੰਦਾ। ਕਿਉਂਕਿ ਅੰਮ੍ਰਿਤਧਾਰੀ ਗੁਰਮੰਤਰ ਦਾ ਜਾਪ ਕਰਕੇ ਆਪਣੇ ਸਾਰੇ ਕਰਮਾਂ ਦਾ ਨਾਸ ਕਰ ਲੈਂਦਾ ਹੈ। ਕਰਮ ਕਰਕੇ ਹੀ ਜਨਮ ਹੁੰਦਾ ਹੈ ਜਦੋਂ ਕਰਮਾ ਦਾ ਨਾਸ ਹੋ ਗਿਆਂ ਫਰ ਉਸਦਾ ਪੁਨਰ ਜਨਮ ਕਿਸ ਤਰ੍ਹਾਂ ਹੋ ਸਕਦਾ ਹੈ। ਉਹ ਤਾਂ ਅਕਾਲ ਪੁਰਖ ਵਿਚ ਅਭੇਦ ਹੋ ਜਾਂਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਅਨੰਦ ਸਾਹਿ ਵਿਚ ਅੰਮ੍ਰਿਤ ਬਾਰੇ ਲਿਖਦੇ ਹਨ :

**ਸੁਰਿ ਨਰ ਮੁਨਿਜਨ ਅੰਮ੍ਰਿਤ ਖੋਜਦੇ**

**ਸੁ ਅੰਮ੍ਰਿਤ ਗੁਰ ਤੇ ਪਾਇਆ॥**

ਗੁਰੂ ਜੀ ਦਾ ਫੁਰਮਾਨ ਹੈ ਕਿ ਦੇਵਤੇ, ਮਨੁੱਖ, ਮੁਨੀਜਨ ਅੰਮ੍ਰਿਤ ਭਾਲਦੇ ਹਨ ਸੁ ਅੰਮ੍ਰਿਤ ਗੁਰੂ ਪਾਸੋ ਪ੍ਰਾਪਤ ਹੁੰਦਾ ਹੈ। ਦੇਵ ਜੂਨੀ ਚੰਗੇ ਕਰਮਾਂ ਕਰਕੇ ਮਿਲੀ ਹੈ। ਜਿਨੇ ਚਿਰ ਲਈ ਮਿਲੀ ਹੈ ਉਨਾ ਚਿਰ ਉਹ ਦੇਵ ਲੋਕ ਵਿੱਚ ਰਹਿੰਦੇ ਹਨ ਜਦੋਂ ਉਨ੍ਹਾਂ ਦੀ ਅਵਧੀ ਸਮਾਪਤ ਹੋ ਜਾਂਦੀ ਹੈ ਤਾਂ ਉਨ੍ਹਾਂ ਨੂੰ ਦੇਵ ਲੋਕ ਵਿਚੋਂ ਧੱਕਾ ਦੇ ਦਿੱਤਾ ਜਾਂਦਾ ਹੈ ਫਿਰ ਉਹ ਮਾਤਲੋਕ ਵਿਚ ਆ ਜਾਂਦੇ ਹਨ। ਇਸ ਵਾਸਤੇ ਦੇਵਤੇ ਭੀ ਚਾਹੁੰਦੇ ਹਨ ਕਿ ਸਾਨੂੰ ਭੀ ਅੰਮ੍ਰਿਤ ਦੀ ਪ੍ਰਾਪਤੀ ਹੋਵੇ। ਅਸੀਂ ਭੀ ਅੰਮ੍ਰਿਤ ਪ੍ਰਾਪਤ

ਕਰਕੇ ਜਨਮ ਮਰਨ ਦੇ ਗੇੜ ਵਿਚੋਂ ਨਿਕਲ ਜਾਈਏ।

ਬਾਣੀ ਦਾ ਹੋਰ ਫੁਰਮਾਨ ਹੈ:

**ਅੰਮ੍ਰਿਤ ਨਾਮੁ ਪਰਮੇਸਰ ਤੇਰਾ ਜੋ ਸਿਮਰੈ ਸੋ ਜੀਵੈ ॥**
**ਜਿਸ ਨੋ ਕਰਮਿ ਪ੍ਰਾਪਤ ਹੋਵੈ ਸੁ ਜਨੁ ਨਿਰਮਲੁ ਥੀਵੈ ॥**

ਹੇ ਭਾਈ ! ਪਰਮੇਸਰ ਦਾ ਲਾਮ ਅੰਮ੍ਰਿਤ ਰੂਪ ਹੈ ਜਿਸ ਨੇ ਭੀ ਨਾਮ ਰੂਪ ਅੰਮ੍ਰਿਤ ਪੀ ਲਿਆ ਉਹ ਸਦਾ ਹੀ ਜਿਉਂਦਾ ਹੈ । ਇਹ ਨਾਮ ਜਿਸ ਨੂੰ ਧੁਰੋਂ ਲਿਖੇ ਕਰਮਾ ਕਰਕੇ ਪ੍ਰਾਪਤ ਹੋ ਜਾਂਦਾ ਹੈ ਉਹ ਸਦਾ ਹੀ ਨਿਰਮਲ ਹੋ ਜਾਂਦਾ ਹੈ ਪਵਿਤਰ ਹੋ ਜਾਂਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜੀ ਦਾ ਉਪਦੇਸ ਹੈ :

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚਿ ਬਾਣੀ ਅੰਮ੍ਰਿਤ ਸਾਰੇ ॥**
**ਗੁਰਬਾਣੀ ਕਹੈ ਸੇਵਕੁ ਜਨੁ ਮਾਨੈ**
**ਪਰਤਖਿ ਗੁਰੂ ਨਿਸਤਾਰੇ ॥**

ਹੇ ਭਾਈ ! ਸਿਖ ਲਈ ਬਾਣੀ ਹੀ ਉਸ ਦਾ ਗੁਰੂ ਹੈ। ਬਾਣੀ ਵਿਚ ਗੁਰੂ ਸਮਾਇਆ ਹੋਇਆ ਹੈ। ਬਾਣੀ ਵਿਚ ਜੀਵਨ ਦਾਨ ਦੇਣ ਵਾਲਾ ਅੰਮ੍ਰਿਤ ਹੈ। ਬਾਣੀ ਵਿਚ ਜੀਵਨ ਦਾਨ ਦੇਣ ਵਾਲਾ ਅੰਮ੍ਰਿਤ ਹੈ। ਸਿਖ ਦਾ ਫਰਜ ਹੈ ਕਿ ਜੋ ਬਾਣੀ ਦਾ ਉਪਦੇਸ਼ ਹੈ ਉਸ ਨੂੰ ਹਿਰਦੇ ਵਿਚ ਵਸਾਵੇ। ਪਰਤਖ ਗੁਰੂ ਰੂਪ ਬਾਣੀ ਗੁਰਸਿਖ ਦਾ ਨਿਸਤਾਰਾ ਕਰ ਦਿੰਦੀ ਹੈ ਭਾਵ ਭਵਜਲ ਤੋਂ ਪਾਰ ਕਰ ਦਿੰਦੀ ਹੈ।

ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਰਾਗ ਬਿਹਾਗੜਾ ਵਿਚ ਉਪਦੇਸ਼ ਦੇ ਰਹੇ ਹਨ :

**ਗੁਰਿ ਅੰਮ੍ਰਿਤ ਹਰਿ ਮੁਖਿ ਚੋਇਆ ਮੇਰੀ**
**ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥**

ਹੇ ਮੇਰੀ ਜਿੰਦੇ ! ਜਿਸ ਮਨੁੱਖ ਦੇ ਮੂੰਹ ਵਿਚ ਨਾਮ ਰੁਪ ਅੰਮ੍ਰਿਤ ਚੋ ਦਿਤਾ ਉਹ ਮਨੁੱਖ ਜੋ ਆਤਮਕ ਮੌਤੇ ਮਰ ਰਿਹਾ ਸੀ ਉਸ ਨੂੰ ਫਿਰ ਆਤਮਕ ਜੀਵਨ ਮਿਲ ਗਿਆ । ਗੁਰੂ ਅਰਜਨ ਦੇਵ ਜੀ ਮਹਾਰਾਜ ਸਹਿਸਕ੍ਰਿਤੀ ਸਲੋਕਾ ਵਿਚ ਉਪਦੇਸ ਦਿੰਦੇ ਹਨ ।

**ਹਮਣੰ ਕੇਵਲੰ ਕੀਰਤੰ ਸੁਧਰਮੰ ਦੇਹ ਧਾਰਣਹ ॥**
**ਅੰਮ੍ਰਿਤ ਲਾਮ ਨਾਰਾਇਣ ਨਾਨਕ**
**ਪੀਵਤੰ ਸੰਤ ਨ ਤ੍ਰਿਪਤੇ ॥**

ਗੁਰੂ ਜੀ ਆਖਦੇ ਹਲ ਕਿ ਦੇਹ ਧਾਰੀ ਹਰ ਮਨੁੱਖ ਦਾ ਇਹ ਧਰਮ ਹੈ ਕਿ ਵੁਹ ਪ੍ਰਭੂ ਦੇ ਜਸ ਵਿਚ ਹੀ ਰਮਿਆ ਰਹੇ ਹਰੀ ਨਾਮ ਰੂਪ ਅੰਮ੍ਰਿਤ ਪੀਂਦੇ ਸੰਤ ਜਨ ਰਜਦੇ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਰਾਗ ਮਾਰੂ ਸੋਹਲਿਆਂ ਵਿੱਚ ਫਰਮਾਉਂਦੇ ਹਨ:

**ਸੇਵਹੁ ਸਤਿਗੁਰ ਸਮੁੰਦ ਅਥਾਹਾ**
**ਪਾਵਹੁ ਨਾਮੁ ਰਤਨੁ ਧਨੁ ਲਾਹਾ॥**
**ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ**
**ਗੁਰ ਸਰ ਸੰਤੋਖੁ ਪਾਇਆ ॥**

ਹੇ ਭਾਈ ! ਸਤਿਗੁਰ ਨੂੰ ਹਮੇਸ਼ਾ ਯਾਦ ਰਖੋ। ਸਤਗੁਰੂ ਅਥਾਹ ਸਮੁੰਦਰ ਹੈ ਜਿਸ ਵਿਚ ਬਹੁਤ ਕੀਮਤੀ ਨਾਮ ਰੂਪੀ ਹੀਰੇ ਹਨ। ਨਾਮ ਰਤਨ ਧਨ ਪ੍ਰਾਪਤ ਕਰਕੇ ਲਾਹਾ ਲਵੋ। ਸ੍ਰੀ ਗੁਰੂ ਨਾਲਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਅੰਮ੍ਰਿਤਸਰ ਭਾਵ ਸਾਧ ਸੰਗਤ ਵਿਚ ਇਸ਼ਨਾਨ ਕਰੋ। ਗੁਰੂ ਦੀ ਬਾਣੀ ਜੋ ਸੰਤੋਖ ਪੈਦਾ ਕਰਦੀ ਹੈ ਉਹ ਬਾਣੀ ਸਰਵਨ ਕਰੋ ਜਿਸ ਕਰਕੇ ਹਿਰਦੇ ਉਤੇ ਲਗੀ ਵਕਾਰਾਂ ਦੀ ਮੈਲ ਧੋਤੀ ਜਾਂਦੀ ਹੈ।

ਨੋਟ ! ਕਈ ਸਜਣ (ਅੰਮ੍ਰਿਤ ਸਰ ਨਾਵਹੁ) ਦਾ ਮਤਲਬ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਨ ਦਾ ਲੈ ਲੈਂਦੇ ਹਨ। ਚੇਤੇ ਰਖਣ ਵਾਲੀ ਗਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਵੇਲੇ ਇਹ ਅੰਮ੍ਰਿਤਸਰ ਸਰੋਵਰ ਨਹੀਂ ਸੋ ਇਥੇ ਅੰਮ੍ਰਿਤਸਰ ਸਾਧ ਸੰਗਤ ਵਿਚ ਜਾਕੇ ਸੰਗਤ ਦੀ ਚਰਨ ਧੂੜੀ ਦਾ ਇਸ਼ਨਾਨ ਕਰਨਾ ਹੈ। ਕਹਿਣ ਦਾ ਭਾਵ ਸੰਗਤ ਵਿਚ ਨੀਵੇਂ ਹੋ ਕੇ ਬੈਠਣਾ ਹੈ ਸੰਗਤ ਦੀ ਚਰਨ ਧੂੜ ਹੋ ਜਾਣਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਰਾਮ ਕਲੀ ਦੀ ਦੂਜੀ ਵਾਰ ਵਿਚ ਲਿਖਦੇ ਹਨ:

**ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ**
**ਜਿਸ ਕਿਰਪਾਲੁ ਹੋਵੈ ਤਿਸੁ ਰਿਦੇ ਵਸੇਹਾ॥**
**ਆਵਣ ਜਾਣਾ ਤਿਸ ਕਾ ਕਟੀਐ**
**ਸਦਾ ਸਦਾ ਸੁਖੁ ਹੋਗਾ ॥**

ਸ੍ਰੀ ਗੁਰੂ ਅਰਜਨ ਦੇਵ ਜੀ ਉਪਦੇਸ ਦਿੰਦੇ ਹਨ ਕਿ ਪੂਰੇ ਸਤਗੁਰੂ ਜੀ ਦੀ ਬਾਣੀ ਅੰਮ੍ਰਿਤ ਰੂਪ ਹੈ ਪਰ ਇਹ ਅੰਮ੍ਰਿਤ ਰੂਪ ਬਾਣੀ ਜਿਸ ਤੇ ਸਤਿਗੁਰੂ ਮਿਹਰ ਕਰ ਦੇਵੇ ਉਸੇ ਨੂੰ ਪ੍ਰਾਪਤ ਹੁੰਦੀ ਹੈ ਉਸੇ ਦੇ ਹਿਰਦੇ ਵਿਚ ਵਸਦੀ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਇਹ ਬਾਣੀ ਵਸ ਜਾਵੇ ਉਸ ਦਾ ਆਵਾ ਗਵਨ ਦਾ ਚਕਰ ਕਟਿਆ ਜਾਂਦਾ ਹੈ ਅਤੇ ਉਸ ਨੂੰ ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ।

# ਗੁਰੂ ਮਹਿਮਾ

ਗੁਰੂ ਸ਼ਬਦ ਬਹੁਤ ਹੀ ਪਿਆਰਾ ਸ਼ਬਦ ਹੈ। ਜੀ ਜਾਨ ਤੋਂ ਭੀ ਪਿਆਰਾ ਇਸ ਤੋਂ ਉਪਰ ਕੋਈ ਸ਼ਬਦ ਹੋ ਹੀ ਨਹੀਂ ਸਕਦਾ। ਬਹੁਤ ਹੀ ਡੂੰਘਾ ਬਹੁਤ ਹੀ ਉੱਚਾ। ਕੋਈ ਭੀ ਇਸ ਦੀ ਡੂੰਘਾਈ ਜਾ ਉਚਾਈ ਮਾਪਣ ਵਾਸਤੇ ਜੰਤਰ ਨਹੀਂ ਬਣਿਆ। ਇਨਸਾਨੀ ਜੀਵਨ ਵਿਚ ਗੁਰੂ ਦੀ ਬਹੁਤ ਲੋੜ ਪੈਂਦੀ ਹੈ। ਜਦੋਂ ਭੀ ਇਨਸਾਨ ਦਾ ਮਨ ਪਰੇਸ਼ਾਨ ਹੁੰਦਾ ਹੈ ਜਾਂ ਇਸ ਨੂੰ ਕੋਈ ਬਿਪਤਾ ਪੈਂਦੀ ਹੈ ਜਾਂ ਫਿਰ (ਜਗਨ ਸਿਖਿਆ ਹੈ) ਸਮਝਕੇ ਸੰਸਾਰ ਤੋਂ ਉਪਰਾਮ ਹੁੰਦਾ ਹੈ ਤਾਂ ਇਨਸਾਨ ਨੂੰ ਗੁਰੂ ਦੀ ਲੋੜ ਪੈਂਦੀ ਹੈ। ਜਦੋਂ ਮਨੁੱਖ ਗੁਰੂ ਦੀ ਸ਼ਰਨ ਲੈ ਲੈਂਦਾ ਹੈ ਤਾਂ ਗੁਰੂ ਮਨੁੱਖ ਨੂੰ ਜੀਵਨ ਦਾ ਮਨੋਰਥ ਦਸਕੇ ਸਿਧੇ ਰਸਤੇ ਪਾ ਦਿੰਦਾ ਹੈ।

ਗੁਰੂ ਦੀ ਉਪਮਾ ਵਿਚ ਕਿਸੇ ਨੇ ਕਿਨਾ ਸੋਹਣਾਂ ਲਖਿਆ ਹੈ ਗੁਰੂ ਦੀ ਵਡਿਆਈ ਲਿਖਦੇ ਹਨ :

**ਦੇ ਸੁਲਾਕਾ ਗਿਆਨ ਬੁਧ ਲੋਚਨ**

**ਕਰ ਹੈ ਤਮ ਅਗਿਆਨ ਬਿਮੋਚਨ ।**

ਗੁਰੂ ਸ਼ਿਸ਼ ਦੀਆਂ ਬੁਧ ਰੂਪ ਅਖਾਂ ਵਿੱਚ ਗਿਆਨ ਰੂਪ ਸੁਰਮੇ ਦੀਆਂ ਸਲਾਈਆਂ ਪਾ ਕੇ ਅਗਿਆਨਤਾ ਦਾ ਹਨ੍ਹੇਰਾ ਦੂਰ ਕਰ ਦਿੰਦਾ ਹੈ ਅਤੇ ਸ਼ਿਸ਼ ਆਪਣੇ ਜੀਵਨ ਦਾ ਮਾਰਗ ਪਛਾਣਕੇ ਉਸ ਉੱਤੇ ਚਲਦਾ ਹੈ ਅਤੇ ਆਪਣੇ ਮਨੁੱਖਾ ਜਨਮ ਨੂੰ ਸਫਲਾ ਕਰ ਲੈਂਦਾ ਹੈ।

ਗੁਰੂ ਤੋਂ ਬਿਨਾ ਜੀਵਨ ਵਿਚ ਘੋਰ ਹਨ੍ਹੇਰਾ ਹੁੰਦਾ ਹੈ ਅਤੇ ਜਿੰਦਗੀ ਦੇ ਅਸਲ ਮਨੋਰਥ ਦੀ ਇਸ ਨੂੰ ਸਮਝ ਨਹੀਂ ਆਉਂਦੀ। ਗੁਰੂ ਬਿਨਾ ਮਨੁੱਖ ਦੀ ਸੁਰਤੀ ਭੀ ਉਚੀ ਤੇ ਸੁਚੀ ਨਹੀਂ ਹੁੰਦੀ। ਜੀਵ ਪਰਵਾਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ ਤੇ ਮੋਹ ਦੇ ਕਚੇ ਧਾਗੇ ਦੇ ਸੰਗਲ ਨੂੰ ਨਹੀਂ ਤੋੜ ਸਕਦਾ। ਪਰਵਾਰ ਦੇ ਮੋਹ ਵਿਚ ਬਧਾ ਅਪਣਾ ਸਾਰਾ ਹੀ ਜੀਵਨ ਵਿਅਰਥ ਗੁਆ ਲੈਂਦਾ ਹੈ। ਗੁਰ ਉਪਦੇਸ ਦੁਆਰਾ ਜੀਵ ਸੰਸਾਰ ਵਿਚ ਵਿਚਰਦਾ ਹੋਇਆ ਅਤੇ ਆਪਣੇ ਪ੍ਰਵਾਰ ਪ੍ਰਤੀ ਆਪਣੇ ਫਰਜ ਨਭਾਉਂਦਾ ਹੋਇਆ ਜੀਵਨ ਮੁਕਤ ਹੋ ਜਾਂਦਾ ਹੈ।

ਭਗਤ ਕਬੀਰ ਜੀ ਨੇ ਭੀ ਆਪਣੇ ਇਕ ਦੋਹਰੇ ਵਿਚ ਲਿਖਿਆ ਹੈ ਇਹ ਦੋਹਰਾ ਗੁਰੂ ਗ੍ਰੰਥ ਵਿਚ ਨਹੀਂ।

**ਕਬੀਰ ਹਰਿ ਕੇ ਰੂਠਤੇ ਗੁਰੂ ਕੀ ਸਰਨ ਜਾਇ ।**

**ਪਰ ਗੁਰੂ ਕੇ ਰੂਠਤੇ ਹਰ ਭੀ ਨ ਹੋਤ ਸਹਾਏ ॥**

ਕਿਨਾ ਸੁਹਣਾ ਮਨੁੱਖ ਮਾਤਰ ਲਈ ਉਪਦੇਸ ਹੈ। ਕਬੀਰ ਸਾਹਿਬ ਜੀ ਆਖਦੇ ਹਨ ਕਿ ਜੇ ਹਰੀ ਨਰਾਜ ਹੋਵੇ ਤਾਂ ਗੁਰੂ ਦੀ ਸਰਨੀ ਪੈਣਾ ਚਾਹੀਦਾ ਹੈ ਪਰ ਜੇ ਗੁਰੂ ਰੁਠ ਜਾਵੇ ਤਾਂ ਪ੍ਰਭੂ ਭੀ ਸਹਾਇਤਾ ਨਹੀਂ ਕਰਦਾ।

ਗੁਰੂ ਦੇ ਮੁਖਾਰ ਬਿੰਦ ਤੋਂ ਉਚਾਰਿਆ ਹੋਇਆ ਸ਼ਬਦ ਹੀਰੇ, ਮੋਤੀ ਜਵਾਹਰਾਤ ਮਾਣਕ ਆਦਿ ਤੋਂ ਭੀ ਬਹੁਤ ਕੀਮਤੀ ਹੈ। ਜਿਸ ਨੇ ਭੀ ਗੁਰੂ ਦੇ ਸ਼ਬਦ ਉਤੇ ਈਮਾਨ ਲੈ ਆਂਦਾ ਅਤੇ ਉਸ ਨੂੰ ਦ੍ਰਿੜ ਕਰਕੇ ਆਪਣੇ ਹਿਰਦੇ ਵਿਚ ਵਸਾਲਿਆ ਉਸ ਦਾ ਪਾਰ ਉਤਾਰਾ ਹੋ ਜਾਂਦਾ ਹੈ। ਉਸ ਦਾ ਜਨਮ ਮਰਨ ਦਾ ਗੇੜ ਮੁਕ ਜਾਂਦਾ ਹੈ।

ਗੁਰਬਾਣੀ ਸ਼ਬਦ ਹੈ :

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥**

**ਰਾਮ ਨਾਮਿ ਮਲੁ ਲਾਗਾ। ਜਮ ਲਜਾਇ ਕਰ ਭਾਗਾ ॥**

ਸਾਹਿਬ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗ ਵਿਚ ਉਪਦੇਸ਼ ਦਿੰਦੇ ਹਨ : ਕਿ ਹੇ ਭਾਈ ਗੁਰੂ ਸਾਹਿਬ ਜੀ ਦਾ ਸ਼ਬਦ ਹੀ ਸਾਡੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਦਿ ਦੁਸਮਣਾਂ ਤੋਂ ਹੀ ਸਾਡੀ ਰਖਿਆ ਕਰਦਾ ਹੈ। ਗੁਰੂ ਦਾ ਸ਼ਬਦ ਸਾਡੇ ਚਾਰ ਚਫੇਰੇ ਚਉਕੀ ਹੈ। ਰਾਮ ਨਾਮ ਨਾਲ ਜਦੋਂ ਮਨ ਜੁੜ ਜਾਂਦਾ ਹੈ ਤਾਂ ਇਹ ਪੰਜ ਦੁਸ਼ਮਨ ਤਾਂ ਕੀ ਜਮ ਭੀ ਸ਼ਰਮ ਖਾ ਕੇ ਭਜ ਜਾਂਦੇ ਹਨ।

ਗੁਰੂ ਅੰਗਦ ਦੇਵ ਜੀ ਗੁਰੂ ਦੀ ਮਹਿਮਾ ਪ੍ਰਤੀ ਉਪਦੇਸ਼ ਕਰਦੇ ਹਨ :

**ਜੇ ਸਉ ਚੰਦਾ ਉਗਵੈ ਸੂਰਜ ਚੜਹਿ ਹਜਾਰ**

**ਏਤੇ ਚਾਨਣ ਹੋਂਦਿਆ ਗੁਰ ਬਿਨੁ ਘੋਰ ਅੰਧਾਰ ॥**

ਗੁਰੂ ਜੀ ਫਰਮਾਉਂਦੇ ਹਨ ਕਿ ਹੇ ਭਾਈ ! ਜੇ ਸੌ ਚੰਦਰਮਾ ਭੀ ਚੜ੍ਹ ਪੈਣ ਅਕਾਸ਼ ਵਿਚ ਅਤੇ ਹਜਾਰਾਂ ਹੀ ਸੂਰਜ ਚੜ੍ਹ ਪੈਣ ਇਨੇ ਚਾਨਣ ਦੇ ਹੁੰਦੇ ਹੋਏ ਭੀ ਗੁਰੂ ਤੋਂ ਬਿਨਾ ਮਨੁੱਖ ਹਨ੍ਹੇਰੇ ਵਿਚ ਰਹਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਭਟ ਜਿਸ ਦਾ ਨਾਮ ਭਲ ਹੈ ਉਹ ਲਿਖਦਾ ਹੈ :

**ਘਨਹਰ ਬੂੰਦ ਬਸੁਅ ਰੋਮਾਵਲ ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥**
**ਰੁਦ੍ਰ ਧਿਆਨ ਗਿਆਨ ਸਤਗੁਰ ਕੇ ਕਬਿ ਜਨ ਭਲ ਉਨਹ ਜੋ ਗਾਵੈ॥**
**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥**

ਭਲ ਕਵੀ ਲਿਖਦਾ ਹੈ ਕਿ ਬਦਲ ਦੀਆਂ ਕਣੀਆ ਧਰਤੀ ਤੇ ਉਗੀ ਬਨਸਪਤੀ ਦਰਖਤ ਘਾਹ ਵਗੈਰਾ ਬਸੰਤ ਰੁਤ ਵਿਚ ਖਿੜੇ ਫੁਲ ਕੋਈ ਨਹੀਂ ਗਿਣ ਸਕਦਾ। ਸੂਰਜ ਦੀਆਂ ਤੇ ਚੰਦਰਮਾਂ ਦੀਆਂ ਕਿਰਨਾ, ਸਾਗਰ ਦੀ ਡੂੰਘਾਈ, ਗੰਗਾ ਵਿਚ ਉਠਦੀਆਂ ਲਹਿਰਾਂ ਕੋਈ ਨਹੀਂ ਗਿਣ ਸਕਦਾ। ਰੁਦ੍ਰ ਸਮਾਧੀ ਲਾ ਕੇ ਗੁਰੂ ਦੇ ਗਿਆਨ ਦੁਆਰਾ ਇਨ੍ਹਾਂ ਦੀ ਗਿਣਤੀ ਕਰ ਲਵੇ ਤਾਂ ਕਰ ਲਵੇ ਪਰ ਹੇ ਭੱਲੇ ਗੋਤ ਦੇ ਗੁਰੂ ਅਮਰਦਾਸ ਜੀ ਤੇਰੀ ਵਡਿਆਈ ਤਾਂ ਤੈਨੂੰ ਹੀ ਬਣ ਆਉਂਦੀ ਹੈ।

ਗੁਰੂ ਨਾਨਕ ਦੇਵ ਜੀ ਰਾਗ ਗਉੜੀ ਵਿਚ ਲਿਖਦੇ ਹਨ :

**ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥ ਬਿਨੁ ਗੁਰ ਪੂਛੇ ਜਾਇ ਪਇਆਰੀ ॥**

ਇਕ ਬਲ ਰਾਜਾ ਹੋਇਆ ਹੈ। ਉਸ ਕੋਲ ਕਾਫੀ ਧਨ ਸੀ। ਇਸ ਨੇ ਭਗਤੀ ਕਰਕੇ ਬਹੁਤ ਬਲ ਪ੍ਰਾਪਤ ਕਰ ਲਿਆ ਅਤੇ ਵੱਡੇ ਵੱਡੇ ਰਾਜੇ ਜਿਤ ਲਏ। ਬਲ ਰਾਜੇ ਨੇ ਇੰਦਰ ਦਾ ਸੰਘਾਸਣ ਲੈਣ ਵਾਸਤੇ ਸੌ ਜਗ ਕਰਨਾ ਅਰੰਭ ਕਰ ਦਿੱਤਾ। ਜਦੋਂ ਆਖਰੀ ਜਗ ਕਰ ਰਿਹਾ ਸੀ ਤਾਂ ਇੰਦਰ ਨੂੰ ਫਿਕਰ ਹੋਇਆ। ਇੰਦਰ ਵਿਸ਼ਨੂੰ ਜੀ ਕੋਲ ਗਏ ਵਿਸ਼ਨੂੰ ਨੇ ਉਸ ਨੂੰ ਧੀਰਜ ਦਿਤਾ ਅਤੇ ਆਪ ਬਾਵਨ ਅਵਤਾਰ ਧਾਰਨ ਕੀਤਾ। ਬਾਵਨ ਅਵਤਾਰ ਬ੍ਰਾਹਮਣ ਦਾ ਵੇਸ ਬਣਾ ਕੇ ਬਲ ਰਾਜੇ ਦੇ ਜਗ ਵਿਚ ਆ ਗਿਆ। ਬਾਵਨ ਅਵਤਾਰ ਨੇ ਬਲ ਰਾਜੇ ਤੋਂ ਢਾਈ ਕਰਮਾਂ ਧਰਤੀ ਦੀ ਆਪਣੀ ਕੁਟੀਆ ਬਨਾਉਣ ਵਾਸਤੇ ਮੰਗ ਕੀਤੀ। ਬਲ ਰਾਜਾ ਧਰਤੀ ਦੇਣ ਬਾਰੇ ਮਨ ਗਿਆ।

ਜਦੋਂ ਬਲ ਰਾਜੇ ਦੇ ਗੁਰੂ ਸ਼ੁਕਰ ਨੂੰ ਪਤਾ ਲਗਾ ਤਾਂ ਉਸ ਨੇ ਰਾਜੇ ਨੂੰ ਕਿਹਾ ਕਿ ਇਹ ਤੇਰੇ ਨਾਲ ਛਲ ਹੋਣ ਲਗਾ ਹੈ ਤੂੰ ਧਰਤੀ ਦਾਨ ਨ ਕਰ ਪਰ ਬਲ ਰਾਜੇ ਨੇ ਕਿਹਾ ਕਿ ਮੈਂ ਤਾਂ ਬਚਨ ਦੇ ਚੁਕਿਆ ਹਾਂ ਹੁਣ ਤਾਂ ਧਰਤੀ ਦਾਨ ਕਰਨੀ ਹੀ ਪੈਣੀ ਹੈ। ਇਸ ਤਰ੍ਹਾਂ ਰਾਜੇ ਨੇ ਧਰਤੀ ਦਾਨ ਕਰ ਦਿੱਤੀ।

ਹੁਣ ਜਦੋਂ ਧਰਤੀ ਮਿਣਨ ਲਗੇ ਤਾਂ ਉਸ ਬਾਵਨ ਰੂਪ ਵਿਸ਼ਨੂੰ ਨੇ ਆਪਣਾ ਅਕਾਰ ਬਹੁਤ ਵਧਾ ਲਿਆ ਤੇ ਇਕ ਕਦਮ ਨਾਲ ਸਾਰੀ ਧਰਤੀ ਮਿਣ ਲਈ ਤੇ ਦੂਜੇ ਨਾਲ ਸਾਰਾ ਅਕਾਸ ਮਿਣ ਲਿਆ। ਹੁਣ ਅਧੀ ਕਰਮ ਬਚ ਗਈ ਤਾਂ ਰਾਜੇ ਨੇ ਕਿਹਾ ਕਿ ਅਧੀ ਕਰਮ ਬਦਲੇ ਮੇਰਾ ਸਰੀਰ ਹਾਜਰ ਹੈ ਤੁਸੀਂ ਅਧੀ ਕਰਮ ਪੂਰੀ ਕਰ ਲਵੋ ਹੁਣ ਵਿਸ਼ਨੂੰ ਜੀ ਨੇ ਉਸ ਦੀ ਛਾਤੀ ਤੇ ਪੈਰ ਰਖ ਦਿਤਾ ਅਤੇ ਬਲ ਰਾਜੇ ਨੂੰ ਪਤਾਲ ਵਿਚ ਧਸ ਦਿੱਤਾ। ਸੋ ਇਸ ਤਰ੍ਹਾਂ ਗੁਰੂ ਦੀ ਸਲਾਹ ਲੈਣ ਤੋਂ ਬਿਨਾਂ ਪਤਾਲ ਵਿਚ ਚਲੇ ਗਿਆ।

ਇਸੇ ਬੰਦ ਵਿੱਚ ਇਕ ਹੋਰ ਤੁਕ ਆਉਂਦੀ ਹੈ।

**ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥**
**ਬਿਨੁ ਗੁਰ ਅੰਤ ਨ ਪਾਇ ਅਭੇਵੈ ॥**
**ਆਪਿ ਭੁਲਾਇ ਆਪੇ ਮਤ ਦੇਵੈ ॥**

ਕਹਿੰਦੇ ਹਨ ਕਿ ਰਾਜਾ ਹਰੀ ਚੰਦ ਬਹੁਤ ਹੀ ਧਰਮੀ ਰਾਜਾ ਸੀ ਅਤੇ ਉਹ ਦਾਨੀ ਭੀ ਬਹੁਤ ਸੀ। ਹਰੀ ਚੰਦ ਦੇ ਗੁਰੂ ਵਸ਼ਿਸ਼ਟ ਨੇ ਰਾਜੇ ਹਰੀ ਚੰਦ ਬਾਰੇ ਵਿਸ਼ਵਾ ਮਿਤਰ ਕੋਲ ਗਲ ਕੀਤੀ। ਵਿਸਵਾ ਮਿਤਰ ਨੇ ਉਸਦੀ ਪਰਖ ਕਰਨ ਵਾਸਤੇ ਬ੍ਰਾਹਮਣ ਦਾ ਭੇਸ ਧਾਰ ਲਿਆ। ਵਿਸਵਾ ਮਿਤਰ ਬ੍ਰਾਹਮਣ ਦੇ ਭੇਸ ਵਿਚ ਰਾਜਾ ਹਰੀ ਚੰਦ ਕੋਲ ਗਿਆ ਅਤੇ ਦਾਨ ਮੰਗਿਆ। ਹਰੀ ਚੰਦ ਨੇ ਪੁਛਿਆ ਕਿ ਕੀ ਚਾਹੁੰਦੇ ਹੋ ਤਾਂ ਵਿਸਵਾ ਮਿਤਰ ਨੇ ਦਾਨ ਵਿੱਚ ਉਸ ਦਾ ਸਾਰਾ ਰਾਜ ਮੰਗ ਲਿਆ ਜੋ ਕਿ ਹਰੀ ਚੰਦ ਰਾਜੇ ਦਾਨ ਵਿਚ ਦੇ ਦਿੱਤਾ।

ਰਾਜ ਭਾਗ ਲੈ ਕੇ ਵਿਸ਼ਵਾ ਮਿਤਰ ਜੋ ਬ੍ਰਾਹਮਣ ਬਣਿਆ ਹੋਇਆ ਸੀ ਦਸ਼ਣਾ ਦੀ ਮੰਗ ਕੀਤੀ। ਰਾਜੇ ਨੇ ਕਿਹਾ ਕਿ ਹੁਣ ਤਾਂ ਮੇਰੇ ਕੋਲ ਕੁਝ ਵੀ ਨਹੀਂ ਹੈ ਇਹ ਮੇਰਾ ਅਤੇ ਮੇਰੀ ਇਸਤਰੀ ਤੇ ਮੇਰੇ ਪੁਤਰ ਦਾ ਸਰੀਰ ਹਾਜਰ ਹੈ ਤੁਸੀਂ ਸਾਨੂੰ ਵੇਚ ਕੇ ਅਪਣੀ ਦਸ਼ਨਾ ਲੈ ਲਵੋ।

ਬ੍ਰਾਹਮਣ ਉਨ੍ਹਾਂ ਤਿੰਨਾਂ ਨੂੰ ਹੀ ਕਾਸੀ ਵਿਚ ਲੈ ਗਿਆ ਤੇ ਉਥੇ ਵੇਚ ਦਿੱਤਾ। ਰਾਜਾ ਹਰੀ ਚੰਦ ਨੂੰ ਇਕ ਚੰਡਾਲ ਨੇ ਖਰੀਦ ਲਿਆ ਅਤੇ ਉਸ ਦੀ ਰਾਣੀ ਅਤੇ ਉਸ ਦੇ ਪੁਤਰ ਨੂੰ ਇਕ ਅਮੀਰ ਨੇ ਖਰੀਦ ਲਿਆ। ਭਾਵੀ ਇਸ ਤਰ੍ਹਾਂ ਵਰਤੀ ਕਿ ਹਰੀਚੰਦ ਰਾਜੇ ਨੂੰ ਚੰਡਾਲ ਨੇ ਮੁਰਦੇ ਫੂਕਣ ਤੇ ਲਾ ਦਿਤਾ ਤੇ ਹਦਾਇਤ ਕੀਤੀ ਕਿ ਇਕ ਕਫਣ ਅਤੇ ਇਕ ਟਕਾ ਸੰਸਕਾਰ ਕਰਨ ਦਾ ਲੈਣਾ ਹੈ।

ਉਧਰ ਤਾਰਾ ਰਾਣੀ ਦੇ ਬੱਚੇ ਨੂੰ ਸਪ ਲੜ ਗਿਆ ਤੇ ਬਚਾ ਮਰ ਗਿਆ। ਤਾਰਾ ਰਾਣੀ ਅਪਣੇ ਬਚੇ ਨੂੰ ਲੈ ਕੇ ਸ਼ਮਸ਼ਾਨ ਵਿਚ ਜਾਂਦੀ ਹੈ ਹਰੀ ਚੰਦ ਉਸ ਨੂੰ ਕਹਿੰਦਾ ਹੈ ਕਫਨ ਅਤੇ ਇਕ ਟਕਾ ਲਿਆ ਤਾਂ ਸੰਸਕਾਰ ਹੋਵੇਗਾ। ਇਹ ਮੇਰੇ ਮਾਲਕ ਦਾ ਹੁਕਮ ਹੈ।

ਰਾਣੀ ਤਾਰਾ ਕੋਲ ਟਕਾ ਨਹੀਂ ਹੁੰਦਾ ਤੇ ਉਹ ਸ਼ਹਿਰ ਵਿਚ ਮੰਗਣ ਜਾਂਦੀ ਹੈ। ਰਬ ਦੀ ਮਰਜੀ ਕਿਸੇ ਦਾ ਬਚਾ ਮਰ ਜਾਂਦਾ ਹੈ ਤੇ ਉਹ ਤਾਰਾ ਰਾਣੀ ਦੇ ਜਿਮੇ ਲਗ ਜਾਂਦਾ ਹੈ ਕਿ ਇਸ ਡਾਇਣ ਨੇ ਮੇਰਾ ਬਚਾ ਮਾਰ ਦਿੱਤਾ ਹੈ। ਉਥੇ ਦੇ ਰਾਜੇ ਕੋਲ ਸ਼ਕਾਇਤ ਜਾਂਦੀ ਹੈ। ਰਾਜਾ ਤਾਰਾ ਨੂੰ ਮੌਤ ਦੀ ਸਜਾ ਦਿੰਦਾ ਹੈ। ਕਤਲ ਕਰਨ ਵਾਸਤੇ ਰਾਜੇ ਹਰੀ ਚੰਦ ਨੂੰ ਸਦਿਆ ਜਾਂਦਾ ਹੈ।

ਜਦੋਂ ਰਾਜਾ ਹਰੀ ਚੰਦ ਜੋ ਚੰਡਾਲ ਦਾ ਨੌਕਰ ਸੀ ਤਾਰਾ ਰਾਣੀ ਨੂੰ ਕਤਲ ਕਰਨ ਵਾਸਤੇ ਤਲਵਾਰ ਚੁਕਦਾ ਹੈ ਤਾਂ ਵਿਸ਼ਵਾ ਮਿਤਰ ਤਲਵਾਰ ਫੜ ਲੈਂਦਾ ਹੈ ਤੇ ਆਖਦਾ ਹੈ ਕਿ ਇਹ ਸਿਰਫ ਤੇਰੀ ਪ੍ਰੀਖਿਆ ਲਈ ਗਈ ਸੀ ਤੁਹਾਡਾ ਬਚਾ ਜਿਉਂਦਾ ਹੈ। ਰਾਜ ਭੀ ਤੇਰਾ ਹੀ ਹੈ ਜਿਸ ਇਸਤਰੀ ਦਾ ਬਚਾ ਮਰਿਆ ਸੀ ਉਸ ਨੇ ਕਿਹਾ ਕਿ ਮੇਰਾ ਬਚਾ ? ਵਿਸ਼ਵਾਮਿਤਰ ਨੇ ਕਿਹਾ ਕਿ ਉਹ ਭੀ ਜਿਉਂਦਾ ਹੈ ।

ਸੋ ਰਾਜਾ ਹਰੀ ਚੰਦ ਦਾਨ ਕਰਦਾ ਸੀ ਤੇ ਲੋਕਾਂ ਤੋਂ ਜਸ ਲੈਂਦਾ ਸੀ ਪਰ ਗੁਰੂ ਨੂੰ ਦਾਨ ਕਰਨ ਲਗੇ ਨੇ ਨਾ ਪੁਛਿਆ ਪ੍ਰਭੂ ਦਾ ਭੇਦ ਨਾ ਪਾ ਸਕਿਆ ਜਿਸ ਕਾਰਨ ਉਸ ਨੂੰ ਐਨੇ ਦੁਖ ਸਹਿਣੇ ਪਏ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਹਿਸਮ੍ਰਿਤੀ ਸਲੋਕਾ ਵਿੱਚ ਗੁਰੂ ਜੀ ਉਪਦੇਸ਼ ਦਿੰਦੇ ਹਨ ।

**ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲ ਖਲਹ ॥**

ਹੇ ਭਾਈ ! ਜੋ ਪ੍ਰਾਣੀ ਗੁਰੂ ਦੇ ਦਿਤੇ ਗੁਰਮੰਤਰ ਤੋਂ ਹੀਣਾ ਹੈ ਉਸ ਦਾ ਜਨਮ ਧ੍ਰਿਗ ਹੈ। ਵੁਹ ਭਰਿਸ਼ਟ ਹੈ ਉਹ ਤਾਂ ਕੁਤੇ, ਸੂਰ, ਖੋਤਾ, ਕਾਂ, ਅਤੇ ਸਪ ਵਾਂਗ ਉਹ ਪ੍ਰਾਣੀ ਨਖਿਧ ਹੈ ਇਨ੍ਹਾਂ ਜੂਨਾ ਵਰਗਾ ।

# ਹੁਕਮ

ਜੋ ਭੀ ਇਸ ਸੰਸਾਰ ਵਿੱਚ ਵਰਤ ਰਿਹਾ ਹੈ ਉਹ ਸਭ ਉਸ ਅਕਾਲ ਪੁਰਖ ਦੇ ਹੁਕਮ ਵਿਚ ਹੀ ਵਰਤ ਰਿਹਾ ਹੈ। ਸੰਸਾਰ ਦੀ ਉਤਪਤੀ ਤੋਂ ਲੈ ਕੇ ਪਰਲੋ ਕਾਲ ਤਕ ਉਸ ਪਰਮਾਤਮਾ ਦਾ ਹੀ ਹੁਕਮ ਚਲਦਾ ਹੈ। ਜੋ ਮਨੁੱਖ ਉਸ ਦੇ ਹੁਕਮ ਨੂੰ ਮਨ ਕੇ ਆਪਣਾ ਜੀਵਨ ਬਤੀਤ ਕਰਦੇ ਹਨ ਉਹੀ ਸਿਆਣੇ ਪੁਰਖ ਮੰਨੇ ਜਾਂਦੇ ਹਨ। ਅਜਿਹੇ ਵਿਅਕਤੀ ਹੀ ਉਸ ਪਰਮਾਤਮਾ ਦੀ ਦਰਗਾਹ ਵਿਚ ਮਾਣ ਪ੍ਰਾਪਤ ਕਰਦੇ ਹਨ। ਹੁਕਮ ਮਨਣ ਦੇ ਨਾਲ ਹੀ ਪਰਵਾਣ ਹੁੰਦਾ ਹੈ।

ਇਕ ਨੌਕਰ ਜੇ ਕਰ ਆਪਣੇ ਮਾਲਕ ਦਾ ਹੁਕਮ ਮੰਨਦਾ ਰਹੇ ਤਾਂ ਮਾਲਕ ਖੁਸ਼ ਰਹਿੰਦਾ ਹੈ ਅਤੇ ਜੇ ਕਰ ਹੁਕਮ ਅਦੂਲੀ ਕਰੇ ਤਾਂ ਮਾਲਕ ਨਰਾਜ ਹੁੰਦਾ ਹੈ। ਨੌਕਰ ਅਪਣੇ ਮਾਲਕ ਨੂੰ ਸਲਾਮ ਭੀ ਕਰੇ ਤੇ ਕੰਮ ਨੂੰ ਜਵਾਬ ਦੇ ਦੇਵੇ ਅਜਿਹੇ ਨੌਕਰ ਦੀ ਨੌਕਰੀ ਕਬੂਲ ਨਹੀਂ ਹੁੰਦੀ।

ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਪਦੇਸ਼ ਦਿੰਦੇ ਹੋਏ ਬਾਣੀ ਜਪੁਜੀ ਸਾਹਿਬ ਵਿਚ ਲਿਖਦੇ ਹਨ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

**ਹੁਕਮਿ ਰਜਾਈ ਚਲਣਾ ਨਾਲਕ ਲਿਖਿਆ ਨਾਲਿ ॥**

ਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਸਚਿਆਰੇ ਕਿਸ ਤਰ੍ਹਾਂ ਬਣਿਆ ਜਾਵੇ ਸਾਡੇ ਅੰਦਰ ਜੋ ਕੂੜ ਦੀ ਕੰਧ ਉਸਰੀ ਹੋਈ ਹੈ ਕਿਸ ਤਰ੍ਹਾਂ ਢੈਹ ਢੇਰੀ ਹੋਵੇ ? ਇਹ ਇਕ ਸਵਾਲ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹੀ ਅਗੇ ਉਤਰ ਦਿੰਦੇ ਹੋਏ ਆਖਦੇ ਹਨ ਕਿ ਉਸ ਦੇ ਹਕੂਮ ਵਿਚ ਚਲੀਏ ਉਸ ਦੀ ਰਜਾ ਵਿੱਚ ਰਹੀਏ ਤਾਂ ਹੀ ਸਾਡੇ ਅੰਦਰੋਂ ਕੂੜ ਦੀ ਕੰਧ ਢੈਹ ਢੇਰੀ ਹੋ ਸਕਦੀ ਹੈ ਤੇ ਅਸੀਂ ਸਚਿਆਰੇ ਬਣ ਸਕਦੇ ਹਾਂ।

ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਦੂਜੀ ਪਉੜੀ ਵਿਚ ਹੁਕਮ ਬਾਰੇ ਵਿਸਥਾਰ ਪੂਰਵਕ ਸਾਨੂੰ ਉਪਦੇਸ ਦੇ ਰਹਨ ਹਨ :

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**

**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**

**ਹੁਕਮੀ ਉਤਮ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਐ**

**ਇਕਨਾ ਹੁਕਮੀ ਬਖਸੀਸ ॥ ਇਕਿ ਹੁਕਮੀ ਸਦਾ ਭਵਾਈਅਹਿ**

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੇ ਨ ਕੋਇ ॥**

ਗੁਰੂ ਜੀ ਦਾ ਉਪਦੇਸ ਹੈ: ਉਸ ਦੇ ਹੁਕਮ ਵਿਚ ਹੀ ਸਾਰੀ ਸ੍ਰਿਸਟੀ ਦੀ

ਸਿਰਜਣਾ ਹੁੰਦੀ ਹੈ। ਉਸ ਅਕਾਲ ਪੁਰਖ ਦਾ ਹੁਕਮ ਬਿਆਨ ਤੋਂ ਬਾਹਰ ਹੈ। ਸਾਰੇ ਜੀਵ ਉਸ ਦੇ ਹੁਕਮ ਵਿਚ ਹੀ ਹੋਏ ਹਨ। ਉਸ ਦੇ ਹੁਕਮ ਵਿਚ ਹੀ ਵਡਿਆਈ ਪ੍ਰਾਪਤ ਹੁੰਦੀ ਹੈ। ਉਸ ਅਕਾਲ ਪੁਰਖ ਦੇ ਹੁਕਮ ਵਿਚ ਹੀ ਕੋਈ ਉਤਮ ਪੁਰਖ ਹੈ ਤੇ ਕੋਈ ਨੀਚ ਹੈ। ਉਸ ਪ੍ਰਭੂ ਦੇ ਹੁਕਮ ਵਿੱਚ ਹੀ ਮਥੇ ਤੇ ਲਿਖੇ ਅਨੁਸਾਰ ਦੁਖ ਤੇ ਸੁੱਖ ਪ੍ਰਾਪਤ ਹੁੰਦੇ ਹਨ। ਪਰਮਾਤਮਾ ਦੇ ਹੁਕਮ ਵਿਚ ਹੀ ਬਖਸ਼ਸ ਹੁੰਦੀ ਹੈ। ਇਕ ਉਸ ਦੇ ਹੁਕਮ ਵਿਚ ਹੀ ਆਵਾਗੌਣ ਦੇ ਚਕਰ ਵਿਚ ਪਏ ਰਹਿੰਦੇ ਹਨ। ਸਾਰੇ ਹੀ ਜੀਵ ਉਸ ਦੇ ਹੁਕਮ ਵਿੱਚ ਹਨ ਕੋਈ ਭੀ ਉਸ ਦੇ ਹੁਕਮ ਤੋਂ ਬਾਹਰ ਨਹੀਂ। ਗੁਰੂ ਨਾਨਕ ਜੀ ਆਖਦੇ ਹਨ ਜਿਹੜਾ ਭੀ ਕੋਈ ਉਸ ਦੇ ਹੁਕਮ ਨੂੰ ਬੁਝ ਲੈਂਦਾ ਹੈ ਉਸ ਦਾ ਹਉਮੈ ਦਾ ਰੋਗ ਮਿਟ ਜਾਂਦਾ ਹੈ।

ਸਾਹਿਬ ਸਤਿਗੁਰੂ ਅਮਰਦਾਸ ਜੀ ਰਾਮਕਲੀ ਦੀ ਪਹਿਲੀ ਵਾਰ ਵਿਚ ਲਿਖਦੇ ਹਨ :

ਦੂਜਾ ਭਾਉ ਰਚਾਇਓਨ ਤ੍ਰੈ ਗੁਣ ਵਰਤਾਰਾ ॥
ਬ੍ਰਹਮਾ ਬਿਸ਼ਨੁ ਮਹੇਸ਼ ਉਪਾਇਅਨੁ ਹੁਕਮ ਕਮਾਵਨ ਕਾਰਾ ॥

ਗੁਰੂ ਜੀ ਆਖਦੇ ਹਨ ਕਿ ਪ੍ਰਭੂ ਨੇ ਆਪ ਹੀ ਮਾਇਆ ਦੇ ਤਿੰਨ ਗੁਣ (ਰਜੋ, ਤਮੋ, ਸਤੋ) ਪੈਦਾ ਕੀਤੇ ਹਨ ਸਾਰਾ ਸੰਸਾਰ ਇਨ੍ਹਾਂ ਗੁਣਾ ਵਿਚ ਵਰਤ ਰਿਹਾ ਹੈ। ਤਿੰਨਾ ਗੁਣਾ ਦੇ ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵ, ਪੈਦਾ ਕਰਕੇ ਤਿੰਨਾ ਨੂੰ ਆਪਣੇ ਹੁਕਮ ਅਨੁਸਾਰ ਆਪਣੀ ਆਪਣੀ ਕਾਰ ਸੌਂਪੀ ਹੋਈ ਹੈ। ਸੋ ਬ੍ਰਹਮਾ ਰਚਨਾ ਕਰਦਾ ਹੈ। ਵਿਸ਼ਨੂੰ ਰੋਜ਼ੀ ਦਿੰਦਾ ਹੈ ਅਤੇ ਸ਼ਿਵ ਸੰਘਾਰ ਕਰਦਾ ਹੈ। ਮਾਇਆ ਦਾ ਸਾਰਾ ਵਰਤਾਰਾ ਉਸ ਦੇ ਹੁਕਮ ਵਿਚ ਹੀ ਚਲ ਰਿਹਾ ਹੈ।

ਰਾਮ ਕਲੀ ਦੀ ਦੂਜੀ ਵਾਰ ਵਿਚ ਪੰਚਮ ਪਾਤਸ਼ਾਹ ਜੀ ਦਾ ਇਕ ਸ਼ਲੋਕ ਹੈ।

ਹੁਕਮਿ ਉਛਲੈ ਹੁਕਮੇ ਰਹੇ ॥ ਹੁਕਮੇ ਦੁਖੁ ਸੁਖ ਸਮ ਕਰ ਸਹੈ ॥
ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਂਨਕ ਜਿਸ ਨੋ ਹੋਵੈ ਦਾਤਿ
ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨਾ ਵਡਾ ਥੀਵੈ ॥
ਹੁਕਮੇ ਸੋਗ ਹਰਖ ਆਨੰਦ ॥ ਹੁਕਮੇ ਜਪੈ ਨਿਰੋਧਰ ਗੁਰਮੰਤ ॥
ਹੁਕਮੇ ਆਵਣੁ ਜਾਣੁ ਰਹਾਇ ॥ ਨਾਨਕ ਜਾ ਕਉ ਭਗਤੀ ਲਾਏ ॥

ਸ੍ਰੀ ਗੁਰੂ ਅਰਜਨ ਦੇਵ ਜੀ ਉਪਦੇਸ ਦੇ ਰਹੇ ਹਨ ਕਿ ਜੀਵ ਹੁਕਮ ਵਿੱਚ ਹੀ ਨਠਾ ਭਜਾ ਫਿਰਦਾ ਹੈ। ਉਸਦੇ ਹੁਕਮ ਵਿਚ ਹੀ ਜੀਵ ਦਾ ਮਨ ਟਕਾਉ ਵਿੱਚ ਆਉਂਦਾ ਹੈ। ਉਸ ਪਰਮਾਤਮਾ ਦੇ ਹੁਕਮ ਵਿਚ ਹੀ ਦੁਖ ਸੁਖ ਦੋਹਾਂ ਨੂੰ ਸਮਾਨ ਕਰਕੇ ਮੰਨਦਾ ਹੈ। ਜੀਵ ਉਸ ਦੇ ਹੁਕਮ ਵਿੱਚ ਹੀ ਦਿਨ ਰਾਤ ਉਸ ਪ੍ਰਭੂ ਦਾ ਨਾਮ ਜਪਦਾ ਹੈ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਸ ਤੇ ਉਸ ਦੀ ਮਿਹਰ ਹੁੰਦੀ ਹੈ ਉਹ ਹੀ

ਉਸ ਦਾ ਨਾਮ ਜਪਦਾ ਹੈ। ਜੀਵ ਹੁਕਮ ਵਿਚ ਹੀ ਮਰਦਾ ਹੈ ਅਤੇ ਹੁਕਮ ਵਿਚ ਹੀ ਜਿਉਂਦਾ ਹੈ। ਉਸ ਦੇ ਹੁਕਮ ਵਿਚ ਹੀ ਪਹਿਲਾਂ ਨਿਕਾ ਜਿਹਾ ਹੁੰਦਾ ਹੈ ਫਿਰ ਵੱਡਾ ਹੋ ਜਾਂਦਾ ਹੈ। ਉਸ ਪ੍ਰਮਾਤਮਾ ਦੇ ਹੁਕਮ ਵਿਚ ਹੀ ਗਮੀ ਤੇ ਖੁਸ਼ੀ ਤੇ ਅਨੰਦ ਹੁੰਦਾ ਹੈ ਹੁਕਮ ਵਿਚ ਹੀ ਗੁਰਮੰਤਰ ਦਾ ਜਾਪ ਜਪਦਾ ਹੈ ਜੋ ਨਿਰੋਧਰ (ਰੋਕਣ) ਜੀਵਾਂ ਨੂੰ ਬੁਰੇ ਕੰਮਾਂ ਤੋਂ ਰੋਕਦਾ ਹੈ। ਗੁਰੂ ਜੀ ਦਾ ਉਪਦੇਸ ਹੈ ਕਿ ਪਰਮਾਤਮਾ ਹੁਕਮ ਵਿਚ ਹੀ ਜੀਵ ਨੂੰ ਬੁਰੇ ਕੰਮਾ ਤੋਂ ਰੋਕ ਕੇ ਅਪਣੀ ਭਗਤੀ ਵਿੱਚ ਜੋੜ ਕੇ ਉਸ ਦਾ ਜਮਣਾ ਮਰਨਾ ਮੇਟ ਦਿੰਦਾ ਹੈ।

ਮਲਾਰ ਦੀ ਵਾਰ ਵਿਚ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੀ ਦਾ ਸਲੋਕ ਹੈ :

**ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥**
**ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥**
**ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖ ਵਸਿਆ ਮਨਿ ਆਇ ॥**
**ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾ ਜੀਆ ਰਿਜਕੁ ਸਮਾਇ ॥**

ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਬਾਬੀਹੇ ਦੁਆਰਾ ਇਨਸਾਨ ਨੂੰ ਉਪਦੇਸ਼ ਕਰਦੇ ਹਨ। ਜਦੋਂ ਇਨਸਾਨ ਨੇ ਉਸ ਦੇ ਹੁਕਮ ਨੂੰ ਪਹਿਚਾਨ ਲਿਆ ਤਾਂ ਗੁਰੂ ਰੂਪੀ ਬਦਲ ਉਸ ਉਤੇ ਦਇਆ ਕਰਕੇ ਨਾਮ ਰੂਪ ਅੰਮ੍ਰਿਤ ਦੀ ਵਰਖਾ ਕਰਦਾ ਹੈ। ਫਿਰ ਉਸ ਮਨੁੱਖ ਦੀ ਕੂਕ ਪੁਕਾਰ ਮੁਕ ਜਾਂਦੀ ਹੈ। ਉਸ ਮਨੁੱਖ ਦੇ ਹਿਰਦੇ ਵਿਚ ਸੁਖ ਪਰਵੇਸ ਕਰ ਜਾਂਦਾ ਹੈ। ਗੁਰੂ ਜੀ ਆਖਦੇ ਹਨ ਕਿ ਉਸ ਪਰਮਾਤਮਾ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ ਜੋ ਸਾਰੇ ਜੀਵਾਂ ਨੂੰ ਰਿਜਕ ਦਿੰਦਾ ਹੈ।

ਮਲਾਰ ਦੀ ਵਾਰ ਵਿਚ ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ ਜੀ ਦਾ ਇਕ ਹੋਰ ਸਲੋਕ ਹੈ।

ਮਹਾਂਰਾਜ ਜੀ ਕਥਨ ਕਰਦੇ ਹਨ ਕਿ ਜਦੋਂ ਮਿਹਰ ਕਰਕੇ ਇੰਦਰ (ਵਰਖਾ ਦੇ ਦੇਵਤਾ ਦਾ ਨਾਮ) ਵਰਖਾ ਕਰਦਾ ਹੈ ਤਾਂ ਲੋਕਾਂ ਦਾ ਮਨ ਬਹੁਤ ਖੁਸ਼ ਹੁੰਦਾ ਹੈ। ਗੁਰੂ ਜੀ ਉਪਦੇਸ ਕਰਦੇ ਹਨ ਕਿ ਹੇ ਭਾਈ ! ਜਿਸ ਦੇ ਹੁਕਮ ਵਿਚ ਇੰਦਰ ਵਰਖਾ ਕਰਦਾ ਹੈ ਉਸ ਤੋਂ ਹੀ ਬਲਿਹਾਰੇ ਜਾਉ ।

ਮਾਰੂ ਸੋਲਹੇ ਮਹਲਾ ੩ ਵਿਚ ਵੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਕਥਨ ਕਰਦੇ ਹਨ :

**ਹੁਕਮੀ ਸਹਿਜੇ ਸ੍ਰਿਸਟਿ ਉਪਾਈ ॥**
**ਕਰਿ ਕਰਿ ਵੇਖੈ ਅਪਣੀ ਵਡਿਆਈ ॥**
**ਆਪੇ ਕਰੇ ਕਰਾਏ ਅਪੇ ॥ ਹੁਕਮੇ ਰਹਿਆ ਸਮਾਈ ਹੈ ॥**

ਪਰਮਾਤਮਾਂ ਨੇ ਆਪਣੇ ਹੁਕਮ ਨਾਲ ਸਹਿਜ ਸੁਭਾ ਹੀ ਸ੍ਰਿਸਟੀ ਦੀ ਰਚਨਾ ਕਰ ਦਿੱਤੀ। ਪ੍ਰਭੂ ਸ੍ਰਿਸਟੀ ਸਾਜ ਕੇ ਆਪਣੀ ਵਡਿਆਈ ਆਪ ਹੀ ਵੇਖ ਰਿਹਾ ਹੈ। ਪਰਮਾਤਮਾਂ ਆਪ ਹੀ ਸਭ ਕੁਝ ਕਰ ਰਿਹਾ ਹੈ ਅਤੇ ਆਪ ਹੀ ਜੀਵਾਂ ਪਾਸੋਂ ਸਭ ਕੁਝ ਕਰਵਾ ਰਿਹਾ ਹੈ। ਪ੍ਰਭੂ ਆਪ ਹੀ ਅਪਣੇ ਹੁਕਮ ਅਨੁਸਾਰ ਸਾਰੀ ਸਰਿਸਟੀ ਵਿਚ ਰਮ ਰਿਹਾ ਹੈ।

ਗੁਰੂ ਜੀ ਅਗੇ ਚਲਕੇ ਹੋਰ ਲਿਖਦੇ ਹਨ :

**ਸੇਵਕ ਸੇਵਹਿ ਮਨਿ ਹੁਕਮੁ ਅਪਾਰਾ ॥**
**ਮਨਮੁਖ ਹੁਕਮ ਨ ਜਾਣਹਿ ਸਾਰਾ॥**
**ਹੁਕਮ ਮਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥**

ਸ੍ਰੀ ਗੁਰੂ ਅਮਰਦਾਸ ਜੀ ਦਾ ਕਥਨ ਹੈ ਕਿ ਉਸ ਪ੍ਰਭੂ ਦੇ ਸੇਵਕ (ਭਗਤ ਜਨ) ਉਸ ਪ੍ਰਭੂ ਦਾ ਹੁਕਮ ਮਨਕੇ ਉਸ ਦੀ ਭਗਤੀ ਕਰਦੇ ਹਨ ਪਰ ਜੋ ਮਨਮੁਖ ਹਨ (ਮਨਦਾ ਕਹਿਣਾ ਮਨਣ ਵਾਲੇ) ਉਹ ਉਸ ਦੇ ਹੁਕਮ ਨੂੰ ਨਹੀਂ ਮਨਦੇ। ਜੋ ਮਨੁੱਖ ਪ੍ਰਭੂ ਦੇ ਹੁਕਮ ਨੂੰ ਮਨਦੇ ਹਨ ਉਹ ਮਨੁੱਖ ਹੀ ਦੁਨੀਆਂ ਵਿਚ ਵਡਿਆਈ ਦੇ ਪਾਤਰ ਬਣਦੇ ਹਨ। ਉਹ ਮਨੁੱਖ ਹਰ ਪਾਸਿਓ ਬੇ-ਪਰਵਾਹ ਹੋ ਕੇ ਹੁਕਮ ਵਿਚ ਹੀ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ।

ਮਾਰੂ ਸੋਲਹੇ ਵਿਚ ਹੋਰ ਕਥਨ ਕਰਦੇ ਹਨ :

**ਪੂਰੇ ਸਤਿਗੁਰਿ ਬੂਝਿ ਬੁਝਾਇਆ॥ ਹੁਕਮੇ ਹੀ ਸਭ ਜਗਤ ਉਪਾਇਆ॥**
**ਹੁਕਮ ਮਨੇ ਸੋਈ ਸੁਖੁ ਪਾਏ ਹੁਕਮੁਸਿਰਿ ਸਾਹਾ ਪਾਤਿਸਾਹਾ ਹੇ॥**

ਗੁਰੂ ਜੀ ਉਪਦੇਸ ਕਰਦੇ ਹਨ ਕਿ ਪੂਰੇ ਗੁਰੂ ਨੇ ਸਾਨੂੰ ਇਹ ਸਮਝਾ ਦਿੱਤਾ ਹੈ ਕਿ ਉਸ ਨੇ ਆਪਣੇ ਹੁਕਮ ਅੰਦਰ ਹੀ ਸਾਰੇ ਜਗਤ ਦੀ ਰਚਨਾ ਕੀਤੀ ਹੈ। ਜੋ ਉਸ ਦੇ ਹਕੁਮ ਨੂੰ ਮੰਨਦਾ ਹੈ ਉਹੀ ਸੁਖ ਪਾਉਂਦਾ ਹੈ। ਸਾਹਾਂ ਪਾਤਸਾਹਾ ਦੇ ਸਿਰ ਤੇ ਭੀ ਉਸੇ ਦਾ ਹੁਕਮ ਚਲ ਰਿਹਾ ਹੈ।

ਹੁਕਮ ਦੇ ਬਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਕੁਝ ਲਿਖਿਆ ਹੋਇਆ ਹੈ। ਤਾਤਪਰਜ ਇਹ ਕਿ ਸਾਰੇ ਸੰਸਾਰ ਵਿਚ ਸਵਰਗ, ਮਾਤਲੋਕ, ਪਤਾਲ ਲੋਕ, ਆਦਿ ਸਾਰੀਆਂ ਪੁਰੀਆ ਬ੍ਰਹਮਪੁਰੀ, ਵਿਸ਼ਨ ਪੁਰੀ, ਸ਼ਿਵ ਪੁਰੀ, ਇੰਦਰ ਪੁਰੀ ਵਿਚ ਭੀ ਉਸੇ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ।

ਉਸ ਦੇ ਹੁਕਮ ਵਿਚ ਹੀ ਸਾਰੇ ਜਗ ਦੇ ਕਾਰ ਵਿਹਾਰ ਹੋ ਰਹੇ ਹਨ। ਉਸ ਪ੍ਰਭੂ ਦਾ ਹੁਕਮ ਅਟਲ ਹੈ ਟਾਲਿਆ ਨਹੀਂ ਜਾ ਸਕਦਾ । ਸੋ ਅਸੀਂ ਉਸ ਪ੍ਰਭੂ ਦੇ ਹੁਕਮ ਨੂੰ ਮਨਕੇ ਹੀ ਆਪਣਾ ਜੀਵਨ ਬਤੀਤ ਕਰੀਏ ਤਾਂ ਹੀ ਅਸੀਂ ਇਸ ਜਗਤ ਵਿਚ ਸੁਖ ਭੋਗ ਸਕਦੇ ਹਾਂ। ਯਾਦ ਰਖੋ ਕਿ ਉਸ ਦਾ ਹੁਕਮ ਮੰਨਣ ਤੋਂ ਬਿਨਾ ਕੋਈ ਚਾਰਾ ਭੀ ਤਾਂ ਨਹੀਂ ॥

# ਨਿੰਦਾ

ਇਸ ਸੰਸਾਰ ਵਿਚ ਨਿੰਦਿਆ ਤੋਂ ਮਾੜੀ ਹੋਰ ਕੋਈ ਗਲ ਨਹੀਂ। ਇਹ ਸਿਧਾ ਨਰਕਾਂ ਨੂੰ ਲੈ ਜਾਂਦੀ ਹੈ। ਨਿੰਦਕ ਨੂੰ ਇਸ ਸੰਸਾਰ ਵਿਚ ਕੋਈ ਆਦਰ ਨਹੀਂ ਦਿੰਦਾ। ਨਿੰਦਕ ਨੂੰ ਨਿੰਦਾ ਕਰਨ ਦਾ ਇਨਾ ਮਜਾ ਆਉਂਦਾ ਹੈ ਕਿ ਉਹ ਨਿੰਦਿਆ ਕਰਨ ਤੋਂ ਰਹਿ ਨਹੀਂ ਸਕਦਾ। ਨਿੰਦਕ ਦਾ ਅਪਣਾ ਅਚਰਨ ਕੋਈ ਇਨਾ ਚੰਗਾ ਨਹੀਂ ਹੁੰਦਾ। ਉਹ ਆਪਣੀਆਂ ਬੁਰਾਈਆਂ ਨੂੰ ਛਪਾਉਣ ਲਈ ਦੂਜੇ ਦੀ ਨਿੰਦਾ ਕਰਦਾ ਹੈ।

ਜਿਥੇ ਨਿੰਦਾ ਕਰਨੀ ਮਾੜੀ ਹੈ ਉਥੇ ਨਿੰਦਾ ਸੁਣਨੀ ਭੀ ਮਾੜੀ ਹੈ। ਨਿੰਦਾ ਕਰਨ ਵਾਲਾ ਅਤੇ ਨਿੰਦਾ ਸੁਣਨ ਵਾਲਾ ਦੋਵੇਂ ਇਕੋ ਜਿਹੇ ਹੀ ਹੁੰਦੇ ਹਨ। ਜੋ ਭਲੇ ਪੁਰਸ਼ ਹੁੰਦੇ ਹਨ ਉਹ ਨਾ ਕਿਸੇ ਦੀ ਨਿੰਦਾ ਕਰਦੇ ਹਨ ਅਤੇ ਨਾਂ ਕਿਸੇ ਦੀ ਨਿੰਦਾ ਸੁਣਦੇ ਹਨ।

ਮਹਾਰਾਜ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿੱਚ ਉਪਦੇਸ ਕਰਦੇ ਹਨ :

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
**ਸਭ ਤੇ ਜਾਨੈ ਆਪਸ ਕਉ ਮੰਦਾ ॥**

ਗੁਰੂ ਜੀ ਦਾ ਉਪਦੇਸ ਹੈ ਕਿ ਹੇ ਭਾਈ ! ਆਪਣੇ ਕੰਨਾ ਦੁਆਰਾ ਕਿਸੇ ਦੀ ਭੀ ਨਿੰਦਿਆ ਨਾ ਸੁਣੋ ਸਗੋਂ ਆਪਣੇ ਆਪ ਨੂੰ ਸਭ ਤੋਂ ਮੰਦਾ ਕਰ ਕੇ ਜਾਣੋ।

ਗਉੜੀ ਭਗਤ ਬਾਣੀਂ ਵਚ ਕਬੀਰ ਜੀ ਦਾ ਸ਼ਬਦ ਹੈ :

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ**
**ਨਿੰਦਾ ਜਨ ਕਉ ਖਰੀ ਪਿਆਰੀ॥**
**ਨਿੰਦਾ ਬਾਪੁ ਨਿੰਦਾ ਮਹਿਤਾਰੀ ॥੧॥ ਰਹਾਉ ॥**
**ਨਿੰਦਾ ਹੋਇ ਤ ਬੈਕੁੰਠਿ ਜਾਈਐ ॥**
**ਨਾਮੁ ਪਦਾਰਥੁ ਮਨਹਿ ਬਸਾਈਐ ॥**
**ਰਿਦੈ ਸੁਧ ਜਉ ਨਿੰਦਾ ਹੋਇ ॥**
**ਹਮਰੇ ਕਪਰੇ ਨਿੰਦਕੁ ਧੋਇ ॥੧॥**
**ਨਿੰਦਾ ਕਰੇ ਸੋ ਹਮਰਾ ਮੀਤੁ ॥**
**ਨਿੰਦਕ ਮਾਹਿ ਹਮਰਾ ਚੀਤੁ ॥**
**ਨਿੰਦਕ ਸੋ ਜੋ ਨਿੰਦਾ ਹੋਰੈ ॥**
**ਹਮਰਾ ਜੀਵਨੁ ਨਿੰਦਕ ਲੋਰੈ ॥੨॥**

ਨਿੰਦਾ ਹਮਰੀ ਪ੍ਰੇਮ ਪਿਆਰੁ ॥
ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥
ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩ ॥

ਭਗਤ ਕਬੀਰ ਜੀ ਫਰਮਾਉਂਦੇ ਹਨ :

ਕਿ ਹੇ ਲੋਗੋ ਮੇਰੀ ਨਿੰਦਿਆ ਕਰੋ । ਨਿੰਦਾ ਮੈਨੂੰ ਬਹੁਤ ਚੰਗੀ ਲਗਦੀ ਹੈ। ਨਿੰਦਕ ਹੀ ਮੇਰਾ ਪਿਤਾ ਹੈ ਅਤੇ ਨਿੰਦਕ ਹੀ ਮੇਰੀ ਮਾਤਾ ਹੈ। ਨਿੰਦਿਆ ਹੋਵੇ ਤਾਂ ਬੈਕੁੰਠ ਦਾ ਦਰਵਾਜਾ ਖੁਲ ਜਾਂਦਾ ਹੈ ਅਤੇ ਨਾਮ ਰੂਪ ਪਦਾਰਥ ਪ੍ਰਾਪਤ ਹੋ ਜਾਂਦਾ ਹੈ। ਜੇ ਨਿੰਦਾ ਹੋਵੇ ਤਾਂ ਹਰਿਦਯ ਪਵਿੱਦਰ ਹੁੰਦਾ ਹੈ। ਨਿੰਦਕ ਤਾਂ ਸਾਡੇ (ਕਪੜੇ) ਭਾਵ ਮੈਲ ਧੋਂਦਾ ਹੈ। ਨਿੰਦਾ ਕਰਨ ਵਾਲਾ ਤਾਂ ਸਾਡਾ ਮਿੱਤਰ ਹੈ। ਸਾਡਾ ਤਾਂ ਧਿਆਨ ਨਿੰਦਕ ਵਿਚ ਹੀ ਹੁਦਾ ਹੈ। ਨਿੰਦਕ ਸਾਨੂੰ ਬੁਰੇ ਕੰਮਾਂ ਤੋਂ ਰੋਕਦਾ ਹੈ। ਨਿੰਦਕ ਤਾਂ ਸਾਡਾ ਜੀਵਨ ਲੋੜਦਾ ਹੈ। ਨਿੰਦਿਆ ਨਾਲ ਅਸੀਂ ਪਿਆਰ ਕਰਦੇ ਹਾਂ। ਨਿੰਦਿਆ ਨਾਲ ਸਾਡਾ ਉਧਾਰ ਹੁੰਦਾ ਹੈ। ਕਬੀਰ ਜੀ ਤਾਂ ਕਹਿੰਦੇ ਕਿ ਨਿੰਦਾ ਸਾਨੂੰ ਚੰਗੀ ਲਗਦੀ ਹੈ ਨਿੰਦਕ ਤਾਂ ਭਵਸਾਗਰ ਵਿਚ ਡੁਬ ਜਾਂਦਾ ਹੈ ਪਰ ਅਸੀਂ ਜਿਨ੍ਹਾਂ ਦੀ ਨਿੰਦਿਆ ਹੁੰਦੀ ਹੈ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ।

ਗੁਰੂ ਅਰਜਨ ਦੇਵ ਜੀ ਧਨਾਸਰੀ ਰਾਗਨੀ ਵਿਚ ਉਪਦੇਸ਼ ਕਰ ਰਹੇ ਹਨ:

ਪਰ ਧਨ ਪਰ ਤਨ ਪਰ ਕੀ ਨਿੰਦਾ
ਇਨ ਸਿਉ ਪ੍ਰੀਤਿ ਨਾ ਲਾਗੈ ॥
ਸੰਤਹ ਸੰਗੁ ਸੰਤ ਸੰਭਾਖਨ ॥
ਹਰਿ ਕੀਰਤਨ ਮਨੁ ਜਾਗੈ ॥

ਸ੍ਰੀ ਗੁਰੂ ਅਰਜਨ ਦੇਵ ਜੀ ਉਪਦੇਸ ਕਰਦੇ ਹਨ ਕਿ ਹੇ ਭਾਈ ! ਪਰਾਇਆ ਧਨ ਪਰਾਈ ਇਸਤਰੀ ਨਿੰਦਾ ਇਨ੍ਹਾਂ ਨਾਲ ਪ੍ਰੀਤ ਨਾ ਕਰੋ। ਸੰਤਾ ਦਾ ਹੀ ਸੰਗ ਕਰੋ। ਸੰਤਾ ਨਾਲ ਹੀ ਬਚਨ ਕਰੋ ਤੁਹਾਡਾ ਮਨ ਹਰੀ ਦੇ ਚਰਨਾਂ ਵਿਚ ਹੀ ਲੀਨ ਰਹੇ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਗਉੜੀ ਦੀ ਵਾਰ ਦੀ ਤੀਹਵੀਂ ਪਉੜੀ ਦੇ ਦੂਜੇ ਸਲੋਕ ਵਿਚ ਆਖਦੇ ਹਨ ।

ਨਿੰਦਕਾ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥
ਜੇਹਾ ਨਿੰਦਕ ਆਪਣੈ ਜੀਇ ਕਮਾਵਦੇ ਤੇਹੋ ਫਲ ਪਾਈ ॥
ਅੰਦਰਿ ਕਮਾਣਾ ਸਰਪਰ ਉਘੜੇ ਭਾਵੇ ਕੋਈ ਬਹਿ ਧਰਤੀ ਵਿਚ
ਕਮਾਈ ॥

ਜਨ ਨਾਨਕੁ ਦੇਖ ਵਿਗਸਿਆ ਹਰਿ ਕੀ ਵਡਿਆਈ ॥੨॥

ਸ੍ਰੀ ਗੁਰੂ ਅਰਜਨ ਦੇਵ ਜੀ ਉਪਦੇਸ ਕਰਦੇ ਹਨ ! ਪ੍ਰਭੂ ਨਿੰਦਕਾ ਪਾਸੋਂ ਜਰੂਰ ਲੇਖਾ ਲਵੇਗਾ ਅਤੇ ਉਨ੍ਹਾਂ ਨੂੰ ਬਹੁਤ ਸਜਾਵੀ ਦੇਵੇਗਾ ਨਿੰਦਕ ਜਿਹੋ ਜਿਹਾ ਕਰਮ ਕਰਦੇ ਹਨ ਉਸ ਦੇ ਮੁਤਾਬਕ ਹੀ ਉਨ੍ਹਾਂ ਨੂੰ ਫਲ ਪ੍ਰਾਪਤ ਹੁੰਦਾ ਹੈ। ਗੁਰੂ ਜੀ ਆਖਦੇ ਹਨ ਕਿ ਭਾਵੇਂ ਕੋਈ ਅੰਦਰ ਵੜਕੇ ਬੁਰਾ ਕੰਮ ਕਰਦਾ ਹੈ ਉਹ ਪ੍ਰਭੂ ਤੋਂ ਲੁਕਿਆ ਹੋਇਆ ਨਹੀਂ ਹੁੰਦਾ ਭਾਵੇਂ ਕੋਈ ਧਰਤੀ ਵਿਚ ਬੈਠ ਕੇ ਕਮਾਵੇ। ਪ੍ਰਭੂ ਸਭ ਕੁਝ ਜਾਣਦਾ ਹੈ ਨਾਨਕ ਤਾਂ ਉਸ ਦੀ ਵਡਿਆਈ ਵੇਖ ਵੇਖ ਕੇ ਖੁਸ਼ ਹੁੰਦਾ ਹੈ :

ਮਾਰੂ ਸੋਲਹੇ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ :

ਛੋਡਿਹੁ ਨਿੰਦਾ ਤਾਤਿ ਪਰਾਈ॥ਪੜਿ ਪੜਿ ਦਝਹਿ ਸਾਤਿ ਨ ਆਈ॥
ਮਿਲਿ ਸਤਸੰਗਤਿ ਨਾਮੁ ਸਲਾਹਹੁ॥ਆਤਮ ਰਾਮ ਸਖਾਈ ਹੇ॥

ਸ੍ਰੀ ਗੁਰੂ ਜੀ ਦਾ ਉਪਦੇਸ ਹੈ ਕਿ ਹੇ ਭਾਈ ! ਪਰਾਈ ਨਿੰਦਾ ਅਤੇ ਈਰਖਾ ਤਿਆਗ ਦਿਉ। ਜੋ ਲੋਕ ਪਰਾਈ ਨਿੰਦਾ ਕਰਦੇ ਹਨ ਉਹ ਕਿਨਾ ਵੀ ਪੜ੍ਹੀ ਜਾਣ ਉਨ੍ਹਾਂ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਗੁਰੂ ਨਾਨਕ ਦੇਵ ਜੀ ਦਾ ਉਪਦੇਸ ਹੈ ਕਿ ਹੇ ਭਾਈ ! ਸਤਸੰਗਤ ਵਿਚ ਆ ਕੇ ਨਾਮ ਦੀ ਸਿਫਤ ਸਲਾਹ ਕਰੋ ਜਿਸ ਨਾਮ ਨੇ ਸਾਨੂੰ ਸਹਾਈ ਹੋਣਾ ਹੈ।

ਤੀਜੀ ਪਾਤਸਾਹੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਜੀ ਮਾਰੂ ਸੋਲਹੇ ਵਿਚ ਲਿਖਦੇ ਹਨ :

ਮਨਮੁਖ ਨਿੰਦਾ ਕਰਿ ਕਰਿ ਵਿਗੁਤਾ॥
ਅੰਤਰਿ ਲੋਭੁ ਭਉਕੈ ਜਿਸੁ ਕੁਤਾ॥
ਜਮ ਕਾਲੁ ਤਿਸੁ ਕਦੇ ਨ ਛੋਡੈ ॥ਅੰਤਿ ਗਇਆ ਪਛੁਤਾਈ ਹੇ॥

ਸਤਿਗੁਰ ਜੀ ਉਪਦੇਸ ਕਰਦੇ ਹਨ ਕਿ ਜੋ ਮਨਮੁਖ ਹੈ ਉਹ ਪਰਾਈ ਨਿੰਦਾ ਕਰ ਕਰ ਕੇ ਖੁਆਰ ਹੁੰਦਾ ਹੈ । ਉਸ ਦੇ ਅੰਦਰ ਲੋਭ ਹੈ ਤੇ ਉਹ ਕੁਤਿਆ ਵਾਂਗ ਭੌਂਕਦਾ ਹੈ। ਸਤਗੁਰੂ ਜੀ ਦਾ ਉਪਦੇਸ ਹੈ ਕਿ ਜਮ ਕਾਲ ਉਸ ਨੂੰ ਨਹੀਂ ਛਡਦਾ ਅਤੇ ਅਖੀਰ ਵਿਚ ਉਹ ਨਿੰਦਕ ਪਛਤਾਉਂਦਾ ਹੈ

ਸ੍ਰੀ ਗੁਰੂ ਅਰਜਨ ਦੇਵ ਜੀ ਭੈਰੋਂ ਰਾਗ ਵਿਚ ਸੰਤਾਂ ਦੀ ਨਿੰਦਾ ਕਰਨ ਵਾਲੇ ਦੀ ਕੀ ਹਾਲਤ ਹੁੰਦੀ ਹੈ ਲਿਖਦੇ ਹਨ :

ਸੰਤ ਕੀ ਨਿੰਦਾ ਜੋਨੀ ਭਵਨਾ॥ ਸੰਤ ਦੀ ਨਿੰਦਾ ਰੋਗੀ ਕਰਨਾ ॥
ਸੰਤ ਕੀ ਨਿੰਦਾ ਦੂਖ ਸਹਾਮ ॥ ਡਾਨੁ ਦੈਤ ਨਿੰਦਕ ਕਉ ਜਾਮੁ ॥
ਸੰਤ ਸੰਗਿ ਕਰਹਿ ਜੋ ਬਾਦ॥ ਤਿਨ ਨਿੰਦਕ ਨਾਹੀ ਕਿਛੁ ਸਾਦੁ॥
ਭਗਤ ਕੀ ਨਿੰਦਾ ਕੰਧ ਛੇਦਾਵੈ।ਭਗਤ ਕੀ ਨਿੰਦਾ ਨਰਕ ਭੁਚਾਵੈ॥

ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥
ਨਿੰਦਕ ਦੀ ਗਤਿ ਕਤਹੁ ਨਾਹਿ ॥ ਆਪਿ ਬੀਜਿ ਆਪੇ ਹੀ ਖਾਹਿ ॥
ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕ ਸਿਰਿ ਧਰਾ ॥
ਪਾਰਬ੍ਰਹਮ ਕੇ ਭਗਤ ਨਿਰਵੈਰ ॥ ਸੋ ਨਿਸਤਰੈ ਜੋ ਪੂਜੈ ਪੈਰੁ ॥
ਆਦਿ ਪੁਰਖਿ ਨਿੰਦਕੁ ਭੋਲਾਇਆ ॥ ਨਾਨਕ ਕਿਰਤੁ ਨ ਜਾਇ ਮਿਟਾਇਆ ॥

ਗੁਰੂ ਜੀ ਇਸ ਸ਼ਬਦ ਵਿਚ ਨਿੰਦਕ ਦਾ ਕੀ ਹਾਲ ਹੁੰਦਾ ਹੈ ਲਿਖਦੇ ਹਨ ਕਿ ਜੋ ਸੰਤ ਜਨਾ ਦੀ ਨਿੰਦਿਆ ਕਰਦਾ ਹੈ। ਉਸ ਨੂੰ ਕਈ ਜੂਨਾ ਭੋਗਣੀਆਂ ਪੈਦੀਆਂ ਹਨ। ਨਿੰਦਕ ਦਾ ਸਰੀਰ ਰੋਗੀ ਹੀ ਰਹਿੰਦਾ ਹੈ ਦੁਖ ਸਹਿੰਦਾ ਹੈ ਤੇ ਜਮ ਉਸ ਨੂੰ ਡੰਨ ਲਾਉਂਦੇ ਹਨ ਜੋ ਸੰਤਾਂ ਦੀ ਨਿੰਦਾ ਕਰਦਾ ਹੈ ਉਸ ਨੂੰ ਜੀਵਨ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ । ਸਾਧੂ ਦੀ ਨਿੰਦਾ ਕਰਨ ਵਾਲੇ ਦਾ ਸਰੀਰ ਗਲ ਜਾਂਦਾ ਹੈ। ਨਿੰਦਕ ਨਰਕ ਹੀ ਭੋਗਦਾ ਹੈ। ਸੰਤਾਂ ਦੀ ਨਿੰਦਿਆ ਕਰਨ ਵਾਲਾ ਮਾਤਾ ਦੇ ਗਰਭ ਵਿਚ ਹੀ ਗਲ ਜਾਂਦਾ ਹੈ। ਨਿੰਦਾ ਕਰਨ ਵਾਲੇ ਦਾ ਰਾਜ ਭਾਗ ਚਲੇ ਜਾਂਦਾ ਹੈ। ਨਿੰਦਕ ਦੀ ਕੋਈ ਉਚੀ ਅਵਸਥਾ ਨਹੀਂ ਹੁੰਦੀ । ਉਹ ਆਪਣੀ ਕਰਨੀ ਦਾ ਫਲ ਭੋਗਦਾ ਹੈ। ਨਿੰਦਕ ਚੋਰ, ਜਾਰ, ਜੁਆਰ, (ਜੂਆ ਖੇਡਣ ਵਾਲਾ) ਤੋਂ ਭੀ ਭੈੜਾ ਹੈ। ਦੂਜੇ ਦੀ ਨਿੰਦਾ ਦਾ ਭਾਰ ਆਪਣੇ ਸਿਰ ਤੇ ਚਕੀ ਫਿਰਦਾ ਹੈ। ਪਾਰਬ੍ਰਹਮ ਦੇ ਜੋ ਭਗਤ ਹਨ ਉਹ ਤਾਂ ਨਿਰਵੈਰ ਹੀ ਰਹਿੰਦੇ ਹਨ। ਜੋ ਭਗਤ ਜਨਾਂ ਦੇ ਚਰਨੀ ਲਗਦਾ ਹੈ ਉਹ ਤਰ ਜਾਂਦਾ ਹੈ। ਨਿੰਦਕ ਨੂੰ ਉਸ ਪ੍ਰਭੂ ਨੇ ਹੀ ਭੁਲਾਇਆ ਹੋਇਆ ਹੈ। ਗੁਰੂ ਜੀ ਆਖਦੇ ਹਨ ਕਿ ਕਰਮ ਕਦੇ ਮਿਟਦੇ ਨਹੀਂ।

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਧਨਾਸਰੀ ਰਾਗ ਵਿਚ ਹੋਰ ਲਿਖਦੇ ਹਨ :

ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ ॥
ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹ ਨਾ ਮੰਝਾਰਿ ॥
ਨਾਨਕ ਸਰਣਿ ਪਾਰਿਓ ਦੁਖ ਭੰਜਨ ਗੁਨ ਗਾਵੈ ਸਦਾ ਅਪਾਰਿ ॥
ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆਂ ਕੇ ਦਰਬਾਰਿ ॥

ਪ੍ਰਭੂ ਸੰਤ ਜਨਾ ਦਾ ਆਪ ਸਹਾਈ ਹੁੰਦਾ ਹੈ। ਸੰਤ ਜਨਾਂ ਦੀ ਨਿੰਦਾ ਕਰਨ ਵਾਲੇ ਹਾਰ ਕੇ ਭਜ ਜਾਂਦੇ ਹਨ। ਉਹ ਆਵਾ ਗਵਨ ਦੇ ਚੱਕਰ ਵਿਚ ਫਸੇ ਰਹਿੰਦੇ ਹਨ। ਉਹ ਅਨੇਕਾਂ ਜੂਨੀਆਂ ਵਿਚ ਭਟਕਦੇ ਰਹਿੰਦੇ ਹਨ। ਗੁਰੂ ਜੀ ਉਪਦੇਸ ਦਿੰਦੇ ਹਨ ਕਿ ਜੋ ਜੀਵ ਦੁਖ ਭੰਜਨ (ਦੁਖਾਂ ਦੇ ਨਾਸ ਕਰਨ ਵਾਲੇ) ਪ੍ਰਭੂ ਦੀ ਸ਼ਰਨ ਲੈਂਦਾ ਹੈ ਉਹ ਸਦਾ ਹੀ ਉਸ ਪ੍ਰਭੂ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ। ਜੋ ਨਿੰਦਕ ਹੁੰਦਾ ਹੈ ਉਸ ਦਾ ਮੂੰਹ ਦੁਨੀਆਂ ਵਿੰਚ ਭੀ ਤੇ ਪਰਲੋਕ ਵਿਚ ਭੀ ਕਾਲਾ ਹੀ ਹੁੰਦਾ ਹੈ।

ਭਗਤ ਰਵਿਦਾਸ ਜੀ ਨੇ ਭੀ ਨਿੰਦਕ ਬਾਰੇ ਗੋਂਡ ਰਾਗ ਵਿਚ ਬਹੁਤ ਸੁੰਦਰ ਸ਼ਬਦ ਲਿਖਿਆ ਹੈ।

ਜੇ ਉਹ ਅਠਸਠਿ ਤੀਰਥ ਨਾਵੈ ॥ ਜੇ ਉਹ ਦੁਆਦਸ ਸਿਲਾ ਪੁਜਾਵੈ
ਜੇ ਉਹ ਕੂਪ ਤਟਾ ਦੇਵਾਵੈ। ਕਰੈ ਨਿੰਦ ਸਭ ਬਿਰਥਾ ਜਾਵੈ ॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥ ਰਹਾਉ ॥
ਜੇ ਉਹ ਗ੍ਰਹਨ ਕਰੈ ਕੁਲ ਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿਮ੍ਰਿਤਿ ਸਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥
ਜੇ ਉਹ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩ ॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ
ਸਿਧਾਰਿਆ ॥ ੪ ॥

ਲਿਖਦੇ ਹਨ : ਜੇ ਕੋਈ ਅਠਾਹਠ ਤੀਰਥਾਂ ਤੇ ਇਸਨਾਨ ਕਰ ਲਵੇ ਅਤੇ ਦੋ +10 ਭਾਵ ਬਾਰਾ ਸ਼ਿਵ ਲਿੰਗਾਂ (ਸਿਵਲਿੰਗ 12 ਹਨ) ਦੀ ਪੂਜਾ ਕਰ ਲਵੇ ਜੇ ਉਹ ਖੂਹ ਭੀ ਲੁਆ ਕੇ ਦਾਨ ਕਰ ਦੇਵੇ। ਇਨਾ ਕੁਝ ਕਰਨ ਤੋਂ ਬਾਅਦ ਜੇ ਉਹ ਕਿਸੇ ਦੀ ਨਿੰਦਾ ਕਰਦਾ ਤਾਂ ਸਭ ਬੇ -ਅਰਥ ਹੀ ਜਾਂਦਾ ਹੈ। ਸਾਧੂ ਦਾ ਨਿੰਦਕ ਕਿਸ ਤਰ੍ਹਾਂ ਤਰ ਸਕਦਾ ਹੈ ? ਸਚ ਜਾਣੋ ਅਖੀਰ ਉਹ ਨਰਕਾਂ ਵਿਚ ਹੀ ਜਾਂਦਾ ਹੈ। ਜੇ ਉਹ ਸੂਰਜ ਗ੍ਰਹਿਨ ਵੇਲੇ ਕੁਰਕਸ਼ੇਤਰ ਵਿਖੇ ਇਸ਼ਨਾਨ ਕਰੇ ਅਤੇ ਅਪਨੀ ਇਸਤਰੀ ਨੂੰ ਹਾਰ ਸ਼ਿੰਗਾਰ ਲਾਕੇ ਦਾਨ ਕਰ ਦੇਵੇ ਅਤੇ ਸਾਰੀਆਂ ਸਿਮਰਤੀਆਂ (ਸਿਮਰਤੀਆਂ 27 ਹਨ) ਅਪਣੇ ਕੰਨਾਂ ਨਾਲ਼ ਸੁਣ ਲਵੇ ਇਨਾ ਕੁਝ ਕਰਨ ਉਪਰੰਤ ਜੇ ਉਹ ਕਿਸੇ ਦੀ ਨਿੰਦਾ ਕਰਦਾ ਹੈ ਤਾਂ ਉਸ ਦਾ ਕੋਈ ਫਲ ਪ੍ਰਾਪਤ ਨਹੀਂ ਹੁੰਦਾ । ਜੇ ਉਹ ਅਨੇਕਾਂ ਤਰ੍ਹਾਂ ਦੇ ਪ੍ਰਸ਼ਾਦ ਕਰਾਵੇ ਭੂਮ ਦਾਨ ਕਰਕੇ ਸੋਭਾ ਦਾ ਪਾਤਰ ਬਣੇ ਅਤੇ ਅਪਣਾ ਕਮ ਵਗਾੜਕੇ ਦੂਜੇ ਦਾ ਕਮ ਸਵਾਰੇ ਪਰ ਜੇ ਉਹ ਕਿਸੇ ਦੀ ਨਿੰਦਾ ਕਰਦਾ ਹੈ ਤਾਂ ਉਹ ਅਨੇਕ ਜੂਨਾਂ ਵਿੱਚ ਭਟਕਦਾ ਫਿਰਦਾ ਹੈ। ਸੋ ਹੇ ਭਾਈ ! ਨਿੰਦਾ ਕਿਉਂ ਕਰਦੇ ਹੋ ਨਿੰਦਕ ਪ੍ਰਗਟ ਹੋ ਹੀ ਜਾਂਦਾ ਹੈ। ਰਵਿਦਾਸ ਭਗਤ ਜੀ ਲਿਖਦੇ ਹਨ ਕਿ ਅਸੀਂ ਨਿੰਦਕ ਬਾਰੇ ਵਿਚਾਰ ਕੀਤੀ ਹੈ ਕਿ ਨਿੰਦਕ ਅਖੀਰ ਨਰਕਾਂ ਵਿਚ ਹੀ ਜਾਂਦਾ ਹੈ।

ਅਖੀਰ ਤੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਉਪਦੇਸ ਕਰਦੇ ਹਨ :

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੂਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥

ਗੁਰੂ ਜੀ ਉਪਦੇਸ ਦੇ ਰਹੇ ਹਨ ਕਿ ਹੇ ਭਾਈ ! ਨਿੰਦਾਂ ਤਾਂ ਕਿਸੇ ਦੀ ਵੀ ਚੰਗੀ ਨਹੀਂ, ਮਨਮੁਖ ਤੇ ਮੂਰਖ ਹੀ ਨਿੰਦਾ ਕਰਦੇ ਹਨ। ਇਹ ਗਲ ਪੱਕੀ ਹੈ ਕਿ ਨਿੰਦਕਾਂ ਦਾ ਮੂੰਹ ਅਖੀਰ ਕਾਲਾ ਹੀ ਹੁੰਦਾ ਹੈ। ਉਹ ਘੋਰ ਨਰਕਾਂ ਵਿਚ ਜਾਂਦੇ ਹਨ ।

# ਮੌਤ

ਮੌਤ ਇਕ ਅਟੱਲ ਸਚਾਈ ਹੈ। ਇਸ ਤੋਂ ਕੋਈ ਭੀ ਨਹੀਂ ਬਚ ਸਕਦਾ। ਅਜ ਤਕ ਜਿਨੇ ਭੀ ਅਵਤਾਰ ਰਿਸ਼ੀ ਮੁਨੀ, ਰਾਜੇ ਆਦਿ ਇਸ ਦੁਨੀਆਂ ਤੇ ਆਏ ਸਭ ਨੂੰ ਆਪਣੇ ਲੜ ਲਾ ਕੇ ਮੌਤ ਲੈ ਗਈ। ਕੋਈ ਭੀ ਇਸ ਦੁਨੀਆਂ ਤੇ ਸਦਾ ਕਾਇਮ ਨਹੀਂ ਰਿਹਾ। ਰਾਵਨ ਵਰਗੇ ਜਿਨ੍ਹਾਂ ਨੇ ਕਾਲ ਨੂੰ ਭੀ ਪਾਵੇ ਨਾਲ ਬਨ੍ਹਿਆ ਹੋਇਆ ਸੀ ਮੌਤ ਨੇ ਉਸ ਨੂੰ ਭੀ ਨਹੀਂ ਛਡਿਆ।

ਲੋਮਸ ਰਿਸ਼ੀ (ਬ੍ਰਹਮਾ ਦਾ ਇਕ ਪੁਤਰ) ਦੀ ਉਮਰ ਬਹੁਤ ਵਡੀ ਸੀ। ਕਹਿੰਦੇ ਹਨ ਕਿ ਜਦੋਂ ਚੌਦਾਂ ਇੰਦਰ ਮਰ ਚੁਕਦੇ ਹਨ ਤਾਂ ਬ੍ਰਹਮਾ ਦਾ ਇਕ ਦਿਨ ਗੁਜਰਦਾ ਹੈ ਇਡੇ ਇਡੇ ਦਿਨਾਂ ਦਾ 365 ਦਿਨਾਂ ਦਾ ਇਕ ਸਾਲ ਅਤੇ ਇਡੇ ਇਡੇ 100 ਸਾਲ ਬ੍ਰਹਮਾ ਦੀ ਹੈ। ਜਦੋਂ ਬ੍ਰਹਮਾ ਮਰਦਾ ਹੈ ਤਾਂ ਉਸ ਦੇ ਪੁਰਤ ਦਾ ਇਕ ਦਿਨ ਗੁਜਰਦਾ ਹੈ। ਲੋਮਸ ਦਾ ਕਹਿਣਾ ਕਿ ਮੇਰਾ ਪਿਉ ਤਾਂ ਰੋਜ ਮਰਦਾ ਹੈ। ਕੌਣ ਰੋਜ ਭਦਣ ਕਰਾਵੇ ਉਹ ਆਪਣੇ ਸਰੀਰ ਤੋਂ ਇਕ ਵਾਲ ਪੁਟ ਕੇ ਸਿਟ ਦਿੰਦਾ ਹੈ। (ਪਿਉ ਮਰੇ ਤੇ ਭਦਣ ਪਾਵ ਸਿਰ ਮੁਨਾਇਆ ਜਾਂਦਾ ਹੈ।) ਸੋ ਜਦੋਂ ਇਨੀਆਂ ਉਮਰਾਂ ਵਾਲੇ ਇਸ ਦੁਨੀਆਂ ਤੋਂ ਚਲੇ ਗਏ ਤਾਂ ਆਮ ਆਦਮੀ ਦੀ ਕੀ ਪਾਇਆ ਹੈ।

ਭਗਤ ਕਬੀਰ ਨੇ ਬਿਲਾਵਲ ਰਾਗ ਵਿਚ ਕਿਨਾ ਸੁੰਦਰ ਸ਼ਬਦ ਲਿਖਿਆ ਹੈ :

ਐਸੋ ਇਹੁ ਸੰਸਾਰੁ ਪੇਖਨਾ ਰਹਿਨ ਨ ਕੋਊ ਪਈ ਹੈ ਰੇ ॥
ਸੂਧੇ ਸੂਧੇ ਰੇਗਿ ਚਲੋ ਤੁਮ ਨਤਰ ਕੁ ਧਕਾ ਦਵਈ ਹੈ ਰੇ ॥
ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮ ਲੈ ਜਈ ਹੈ ਰੇ ॥
ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਲਈਆ ਖਈ ਹੈ ਰੇ ॥
ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨਾ ਕਾਨੀ ਰੇ ॥
ਰਾਜਾ ਪਰਜ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥

ਭਗਤ ਕਬੀਰ ਜੀ ਲਿਖਦੇ ਹਨ ਕਿ ਇਥੇ ਇਸ ਸੰਸਾਰ ਵਿਚ ਕੋਈ ਭੀ ਸਦਾ ਲਈ ਨਹੀਂ ਰਿਹਾ ਤਾਂ ਤੇ ਭਾਈ ਸਿਧੇ ਰਸਤੇ ਚਲੋ ਬੁਰੇ ਕਮ ਨਾ ਕਰੋ ਕਿਉਂਕਿ ਜਮ ਦਾ ਥੋੜ੍ਹਾ ਜਿਹਾ ਧਕਾ ਲਗਿਆ ਤਾਂ ਇਥੋਂ ਤੁਰ ਜਾਵੇਗਾ ਇਸ ਲਈ ਚੰਗੇ ਕਰਮ ਕਰ।

ਇਸ ਸੰਸਾਰ ਤੇ ਨਾ ਕੋਈ ਬਾਲਕ ਰਿਹਾ ਹੈ ਨਾ ਕੋਈ ਬੁਢਾ ਰਿਹਾ ਹੈ ਨਾ ਕੋਈ ਜਵਾਨ ਰਿਹਾ ਹੈ ਸਭ ਨੂੰ ਜਮ ਲੈ ਜਾਂਦਾ ਹੈ। ਜਮ ਉਮਰਾਂ ਦਾ ਲਿਹਾਜ ਨਹੀਂ ਕਰਦਾ। ਜਦੋਂ ਕਿਸੇ ਜੀਵ ਦੀ ਮੁਹਲਤ ਪੁਗ ਜਾਂਦੀ ਹੈ ਜਮ ਉਸ ਨੂੰ ਲੈ ਜਾਂਦਾ ਹੈ। ਮਨੁੱਖ ਵਚਾਰਾ ਤਾਂ ਇਕ ਚੂਹੇ ਦੀ ਭਾਂਤੀ ਹੈ ਜਮ ਰੂਪ ਬਿਲਾ ਇਸ ਨੂੰ ਖਾ ਜਾਂਦਾ ਹੈ।

ਜਮ ਇਹ ਨਹੀਂ ਦੇਖਦਾ ਕਿ ਇਹ ਧਨੀ ਪੁਰਸ਼ ਹੈ ਜਾਂ ਗਰੀਬ ਹੈ ਉਸ ਨੂੰ ਇਸ ਗਲ ਦੀ ਕੋਈ ਪਰਵਾਹ ਨਹੀਂ। ਭਾਵੇਂ ਕੋਈ ਰਾਜਾ ਹੈ ਜਾਂ ਪਰਜਾ ਹੈ ਜਮ ਸਾਰਿਆ ਨੂੰ ਲੈ ਜਾਂਦਾ ਹੈ ਉਸ ਨੂੰ ਤਾਂ ਸਾਰੇ ਹੀ ਸਮਾਨ ਹਨ। ਉਹ ਰਾਜੇ ਦੀ ਪਰਵਾਹ ਨਹੀਂ ਕਰਦਾ ਅਤੇ ਕਿਸੇ ਗਰੀਬ ਉਤੇ ਤਰਸ ਨਹੀਂ ਕਰਦਾ।

ਭਗਤ ਰਵਿਦਾਸ ਜੀ ਸੂਹੀ ਰਾਗ ਵਿਚ ਉਪਦੇਸ ਕਰਦੇ ਹਨ :

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥**
**ਸੰਗੁ ਚਲਤ ਹੈ ਹਮ ਭੀ ਚਲਣਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥**
**ਕਿਆ ਤੂ ਸੋਇਆ ਜਾਗੁ ਇਆਨਾ ॥**
**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥**

ਹੇ ਭਾਈ ! ਜੋ ਦਿਨ ਚੜ੍ਹਦਾ ਹੈ ਉਹ ਛਿਪ ਜਾਂਦਾ ਹੈ। ਅਸੀਂ ਇਸੇ ਤਰ੍ਹਾਂ ਇਕ ਦਿਨ ਚਲੇ ਜਾਣਾ ਹੈ। ਵਾਟ ਦੂਰ ਦੀ ਹੈ ਮੌਤ ਸਿਰ ਤੇ ਖੜੀ ਹੈ ਹੇ ਮਨੁੱਖ ! ਤੂੰ ਕਿਉਂ ਸੁਤਾ ਪਿਆ ਹੈ ਭਾਵ ਤੈਨੂੰ ਮੌਤ ਦਾ ਖਿਆਲ ਨਹੀਂ ? ਤੂੰ ਜੀਵਨ ਨੂੰ ਸਚ ਮਨੀ ਬੈਠਾ ਹੈ ਇਸ ਲਈ ਮਾੜੇ ਕਰਮ ਕਰਦਾ ਹੈ। ਮੂਰਖ ਇਨਸਾਨ ਨਹੀਂ ਸਮਝਦਾ ਕਿ ਦੁਨੀਆਂ ਤਾਂ ਫਨਾਹ ਦਾ ਮੁਕਾਮ ਹੈ ਫਾਨੀ ਹੈ।

ਬਾਣੀ ਦਾ ਹੀ ਹੋਰ ਉਪਦੇਸ ਹੈ :

ਕਿ ਭਾਈ ਰਾਤ ਤਾਂ ਚਲੇ ਗਈ ਹੈ ਕਿਤੇ ਦਿਨ ਭੀ ਨਾ ਚਲਿਆ ਜਾਵੇ। ਭਾਵ ਜਵਾਨੀ ਗੁਜਰ ਗਈ ਹੈ ਕਿਤੇ ਬੁਢਾਪਾ ਭੀ ਸਿਮਰਨ ਤੋਂ ਬਿਨਾ ਲਾ ਚਲਿਆ ਜਾਵੇ। ਦੇਖ ਭਵਰ ਗਏ (ਕਾਲੇ ਕੇਸ) ਚਲੇ ਗਏ ਹਨ ਤੇ ਬਗ ਬੈਠ ਆਈ (ਚਿੱਟੇ ਕੇਸ ਹੋ ਗਏ ਹਨ) ਜਿਵੇਂ ਕਚੇ ਭਾਂਡੇ ਵਿਚ ਪਾਣੀ ਨਹੀਂ ਰਹਿੰਦਾ ਇਸੇ ਤਰ੍ਹਾਂ ਜਦੋਂ ਸਰੀਰ ਵਿਚੋਂ ਹੰਸ ਉਡ ਜਾਂਦਾ ਹੈ ਤੇ ਸਰੀਰ ਭੀ ਕੁਮਲ ਜਾਂਦਾ ਹੈ ਭਾਵ ਖਾਲੀ ਹੋ ਜਾਂਦਾ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਾਰੂ ਰਾਗ ਵਿਚ ਲਿਖਦੇ ਹਨ :

**ਬਿਰਖੈ ਹੇਠਿ ਸਭਿ ਜੰਤ ਇਕਠੇ ॥**
**ਇਕਿ ਤਤੇ ਇਕਿ ਬੋਲਨਿ ਮਿਠੇ ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥**

ਇਕ ਰੁਖ ਉਤੇ ਸਾਮ ਵੇਲੇ ਪੰਛੀ ਇਕਠੇ ਹੋ ਕੇ ਬੈਠਦੇ ਹਨ ਉਨ੍ਹਾਂ ਕਈਆਂ ਦੇ ਸੁਭਾ ਮਿਠੇ ਹੁੰਦੇ ਹਨ ਤੇ ਕਈਆਂ ਦੇ ਕੌੜੇ ਹੁੰਦੇ ਹਨ ਜਦੋਂ ਦਿਨ ਚੜ੍ਹਦਾ ਹੈ ਤਾਂ

ਪੰਛੀ ਉਡ ਜਾਂਦੇ ਹਨ ਇਸੇ ਤਰ੍ਹਾਂ ਮਨੁੱਖ ਹਨ ਉਨ੍ਹਾਂ ਦੇ ਸੁਭਾ ਭੀ ਵਖਰੇ ਵਖਰੇ ਹਨ। ਮਨੁੱਖ ਭੀ ਜਿਵੇਂ ਕਿਸੇ ਦੀ ਅਉਧ ਮੁਕ ਜਾਂਦੀ ਹੈ ਇਸ ਅਕਾਸ਼ ਰੂਪੀ ਬਿਰਖ ਹੇਠੋਂ ਤੁਰੇ ਜਾਂਦੇ ਹਨ ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗ ਵਿਚ ਉਪਦੇਸ਼ ਕਰਦੇ ਹਨ :

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥**
**ਪੁਛਹੁ ਜਾਇ ਸਿਆਣਿਆ ਆਗੈ ਮਿਲਣ ਕਿਨਾਹ ॥**
**ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥**

ਹੇ ਭਾਈ ! ਇਸ ਸੰਸਾਰ ਵਿਚ ਜੋ ਆਇਆ ਹੈ ਉਸਨੇ ਇਕ ਦਿਨ ਚਲੇ ਜਾਣਾ ਹੈ। ਇਸ ਦੁਨੀਆਂ ਤੋਂ ਵਿਛੋੜਾ ਪੈਣਾ ਹੈ। ਤੁਸੀਂ ਸਿਆਣਿਆਂ ਤੋਂ ਪੁਛੋ ਕਿ ਪ੍ਰਮਾਤਮਾ ਨਾਲ ਕਿੰਨਾ ਜੀਵਾਂ ਦਾ ਮੇਲ ਹੁੰਦਾ ਹੈ। ਸਿਆਣਿਆ ਤੋਂ ਪਤਾ ਲਗਦਾ ਹੈ ਕਿ ਜੋ ਜੀਵ ਉਸ ਪ੍ਰਭੂ ਨੂੰ ਯਾਦ ਰਖਦੇ ਹਨ ਉਹ ਹੀ ਉਸ ਦੇ ਮਲਾਪ ਦਾ ਅਨੰਦ ਮਾਣਦੇ ਹਨ। ਗੁਰੂ ਜੀ ਫਰਮਾਨ ਕਰਦੇ ਹਨ ਕਿ ਜਿਨ੍ਹਾਂ ਮਾੜੇ ਕਰਮਾਂ ਵਾਲਿਆਂ ਨੂੰ ਮੇਰਾ ਪ੍ਰੀਤਮ ਵਿਸਰ ਜਾਂਦਾ ਹੈ ਉਹ ਸਦਾ ਹੀ ਦੁਖੀ ਰਹਿੰਦੇ ਹਨ ।

ਸ੍ਰੀ ਗੁਰੂ ਤੇਗ ਬਹਾਦਰ ਜੀ ਫਰਮਾਨ ਕਰਦੇ ਹਨ :

**ਪਾਂਚ ਤੱਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥**
**ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਮੀਤ ॥**
**ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ ॥੪੯॥**

ਇਹ ਦੋ ਸ਼ਲੋਕ ਸ੍ਰੀ ਗੁਰੂ ਜੀ ਨੇ ਇਨਸਾਨ ਨੂੰ ਸਮਝਾਉਣ ਵਾਸਤੇ ਲਿਖੇ ਹਨ ਕਿ ਹੇ ਭਾਈ ਇਹ ਤੇਰਾ ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ। ਸੋ ਹੇ ਚਤਰ ਮਨੁੱਖ ਤੂੰ ਇਸ ਗਲ ਨੂੰ ਸਮਝ। ਯਾਦ ਰਖ ਕਿ ਤੇਰਾ ਸ਼ਰੀਰ ਪੰਜਾਂ ਤੱਤਾਂ (ਪੌਣ, ਪਾਣੀ, ਅਗਨੀ, ਮਿਟੀ, ਅਕਾਸ਼) ਤੋਂ ਬਣਿਆ ਹੈ ਗੁਰੂ ਜੀ ਫਰਮਾਨ ਕਰਦੇ ਹਨ ਕਿ ਮੁੜਕੇ ਇਨ੍ਹਾਂ ਤੱਤਾਂ ਵਿਚ ਹੀ ਮਿਲ ਜਾਣਾ ਹੈ।

ਦੂਜੇ ਸਲੋਕ ਵਿਚ ਲਿਖਦੇ ਹਨ :

ਹੇ ਮੀਤ ! ਹੇ ਪਿਆਰੇ ! ਇਹ ਜਗ ਦੀ ਰਚਨਾ ਸਭ ਝੂਠੀ ਭਾਵ ਬਿਨਸਨ ਹਾਰ ਹੈ। ਗੁਰੂ ਜੀ ਦਾ ਉਪਦੇਸ ਹੈ ਜਿਵੇਂ ਰੇਤ ਦੀ ਕੰਧ ਥਿਰ ਨਹੀਂ ਰਹਿੰਦੀ ਇਸੇ ਤਰ੍ਹਾਂ ਜਗ ਰਚਨਾਂ ਭੀ ਥਿਰ ਨਹੀਂ ਹੈ ਇਥੋਂ ਸਭ ਵਾਰੀ ਵਾਰੀ ਤੁਰੇ ਜਾ ਰਹੇ ਹਨ ।

ਬਾਬਾ ਸ਼ੇਖ ਫਰੀਦ ਜੀ ਨੇ ਭੀ ਮੌਤ ਬਾਰੇ ਲਿਖਿਆ ਹੈ।

ਬੋਲੈ ਸੇਖ ਫਰੀਦ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥

ਹੇ ਪਿਆਰ਼ੇ ! ਸ਼ੇਖ ਫਰੀਦ ਤੈਨੂੰ ਆਖਦਾ ਕਿ ਉਸ ਅਲਾ ਦੇ ਨਾਲ ਅਪਣਾ ਮਨ ਜੋੜ। ਇਹ ਤੇਰਾ ਸਰੀਰ ਤਾਂ ਜਿਸ ਨੂੰ ਤੂੰ ਸਵਾਰਦਾ ਰਹਿੰਦਾ ਹੈ ਇਹ ਤਾਂ ਇਕ ਦਿਨ ਕਬਰ ਵਿਚ ਚਲੇ ਜਾਣਾ ਹੈ।

ਬਾਬਾ ਫਰੀਦ ਜੀ ਇਕ ਹੋਰ ਸ਼ਲੋਕ ਲਿਖਦੇ ਹਨ:

ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆਂ ਲਗਿ ਨ ਆਪੁ ਵਞਾਈਐ ॥

ਬਾਬਾ ਸ਼ੇਖ ਫਰੀਦ ਜੀ ਫਰਮਾਨ ਕਰਦੇ ਹਨ ਕਿ ਹੇ ਜੀਵ ! ਜੇ ਤੈਨੂੰ ਪਤਾ ਹੈ ਕਿ ਇਕ ਦਿਲ ਇਸ ਦੁਨੀਆਂ ਤੋਂ ਚਲੇ ਜਾਣਾ ਹੈ ਅਤੇ ਮੁੜਕੇ ਵਾਪਸ ਨਹੀਂ ਆਉਣਾ ਤਾਂ ਹੇ ਜੀਵ ! ਇਸ ਝੂਠੀ ਦੁਨੀਆਂ ਪਿਛੇ ਲਗ ਕੇ ਆਪਣਾ ਆਪ ਕਿਉਂ ਖੁਆਰ ਕਰਦਾ ਹੈ। ਕਿਉਂ ਉਸ ਨੂੰ ਨਹੀਂ ਸਿਮਰਦਾ ਜਿਸ ਨੇ ਤੈਨੂੰ ਇਹ ਮਨੁੱਖਾ ਦੇਹੀ ਦਿੱਤੀ ਹੈ। ਜੀਵ ਜੰਮਦਾ ਹੀ ਮਾਇਆ ਜਾਲ ਵਿਚ ਫਸ ਜਾਂਦਾ ਹੈ। ਧੰਨ ਦੌਲਤ ਇੱਕਠੀ ਕਰਦਾ ਹੈ। ਮਹਾਰਾਜਿਆਂ ਦੀ ਪਦਵੀ ਪ੍ਰਾਪਤ ਕਰਦਾ ਹੈ ਇਹੋ ਜਿਹੇ ਯੋਧੇ ਭੀ ਇਥੋਂ ਚਲੇ ਗਏ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ ॥
ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨਾ ਜਾਤ ਬਿਚਾਰੇ ॥
ਏਤੇ ਭਏ ਤੁ ਕਹਾਂ ਭਏ ਭੂਪਤ ਅੰਤ ਕੋ ਨਾਗੇ ਹੀ ਪਾਇ਼ੇ ਪਧਾਰੇ ॥ ਦਸਮ ॥

ਗੁਰੂ ਜੀ ਉਪਦੇਸ ਦਿੰਦੇ ਹਨ ਕਿ ਜਿਨਾ ਮਹਾਬਲੀ ਰਾਜਿਆ ਕੋਲ ਕੀਮਤੀ ਗਹਿਣਿਆਂ ਨਾਲ ਸਜੇ ਹਾਥੀ ਜਿਨ੍ਹਾਂ ਦੀ ਉਪਮਾ ਨਹੀਂ ਹੋ ਸਕਦੀ ਜੋ ਚੰਗੀ ਤਰ੍ਹਾਂ ਸਜਾਏ ਹੋਏ ਸਨ। ਕਰੋੜਾ ਹੀ ਘੋੜੇ ਹਰਨਾ ਵਾਂਗ ਚੁੰਘੀਆਂ ਭਰਦੇ ਅਤੇ ਪੌਣ ਨਾਲੋਂ ਵੀ ਜੋ ਵੱਧ ਤੇਜ਼ ਦੌੜਦੇ ਸਨ। ਜਿਨ੍ਹਾਂ ਨੂੰ ਵੱਡੇ ਵੱਡੇ ਬਾਹੂ ਬਲ ਵਾਲੇ ਰਾਜੀ ਭੀ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ ਉਹ ਭੀ ਸੀਸ ਝੁਕਾਉਂਦੇ ਸਨ। ਉਹ ਮਹਾਰਾਜੇ ਇਡੇ ਵੱਡੇ ਭੂ ਪਤੀ ਹੋਏ ਤਾਂ ਕੀ ਹੋਇਆ ਅੰਤ ਨੂੰ ਉਹ ਭੀ ਨੰਗੇ ਪੈਰੀ ਹੀ ਇਸ ਜਹਾਨ ਤੋਂ ਚਲੇ ਗਏ।

ਸੋ ਹੇ ਜੀਵ ! ਗੁਰਬਾਣੀ ਮੌਤ ਦੀ ਯਾਦ ਦੁਆਕੇ ਇਨਸਾਨ ਨੂੰ ਭਲੇ ਕਰਮ ਕਰਨ ਵਾਸਤੇ ਪ੍ਰੇਰਨਾ ਕਰਦੀ ਹੈ। ਜੋ ਆਦਮੀ ਮੌਤ ਨੂੰ ਭੁਲ ਜਾਂਦੇ ਹਨ ਉਹ ਇਸ ਦੁਨੀਆਂ ਵਿਚ ਆਕੇ ਬੁਰੇ ਕੰਮ ਕਰਦੇ ਹਨ। ਉਹ ਸਮਝਦੇ ਹਨ ਕਿ ਲੋਕ ਮਰਦੇ ਹਨ ਮੈਂ ਥੋੜ੍ਹਾ ਹੀ ਮਰਨਾ ਹੈ। ਸੰਸਾਰੀ ਆਦਮੀ ਨੂੰ ਇਸ ਦੁਨੀਆਂ ਤੋਂ ਜਾਣ ਲਗਿਆ ਦੁਖ ਹੁੰਦਾ ਹੈ ਕਿਉਂਕਿ ਜੋ ਉਸ ਨੇ ਇਸ ਦੁਨੀਆਂ! ਤੇ ਆ ਕੇ ਕਮਾਈ ਕੀਤੀ ਧੰਨ ਜੋੜਿਆ ਉਚੇ ਉਚੇ ਮਹਿਲ ਮਾੜੀਆਂ ਉਸਾਰੇ ਉਹ ਸਾਰੇ ਛਡਣੇ ਪੈਂਦੇ ਹਨ।

ਮੌਤ ਜਿਥੇ ਭਿਆਨਕ ਹੈ ਉਥੇ ਇਸ ਦੇ ਚੰਗੇ ਨਤੀਜੇ ਭੀ ਨਿਕਲਦੇ ਹਨ। ਮੌਤ ਨਵਾਂ ਜਨਮ ਦਿੰਦੀ ਹੈ। ਬੁਢਾਪੇ ਤੋਂ ਛੁਟਕਾਰਾ ਮਿਲਦਾ ਹੈ। ਸਾਧੂ ਜਨਾਂ ਨੂੰ ਪ੍ਰਭੂ ਦਾ ਮੇਲ ਕਰਾਉਂਦੀ ਹੈ। ਮਹਾਂ ਪੁਰਸ਼ ਤਾਂ ਮੌਤ ਨੂੰ ਉਡੀਕਦੇ ਹਨ। ਉਹ ਤਾਂ ਮੌਤ ਨੂੰ ਵਰਦਾਨ ਸਮਝਦੇ ਹਨ। ਸੰਤ ਜਨ ਸੰਸਾਰ ਤੋਂ ਜਾਣ ਲਗੇ ਦੁਖੀ ਨਹੀਂ ਹੁੰਦੇ ਕਿਉਂਕਿ ਸਾਧੂ ਜਨਾ ਨੂੰ ਇਸ ਸੰਸਾਰ ਵਿਚ ਕੁਝ ਛਡ ਕੇ ਨਹੀਂ ਜਾਣਾ ਪੈਂਦਾ। ਸਾਧੂ ਜਨ ਤਾਂ ਜੋ ਨਾਮ ਧੰਨ ਖਟਦੇ ਹਨ ਉਹ ਨਾਲ ਹੀ ਲੈ ਜਾਂਦੇ ਹਨ।

ਸੋ ਭਾਈ ! ਸਾਡਾ ਇਹ ਮੌਤ ਬਾਰੇ ਲਿਖਣ ਦਾ ਇਹੀ ਮਕਸਦ ਹੈ ਕਿ ਮੌਤ ਦੀ ਸਚਾਈ ਨੂੰ ਇਨਸਾਨ ਜਾਣ ਲਵੇ ਅਤੇ ਜਾਣ ਕੇ ਦੁਨੀਆਂ ਵਿਚ ਚੰਗੇ ਕਰਮ ਕਰੇ। ਸਮਾਜ ਸੁਧਾਰ ਵਿਚ ਅਪਣਾ ਯੋਗਦਾਨ ਪਾਵੇ। ਦੁਨੀਆਂ ਦੇ ਅਲਪ ਸੁਖਾਂ ਦਾ ਤਿਆਗ ਕਰੇ। ਨਾਮ ਸਿਮਰਕੇ (ਪ੍ਰਭੂ ਮਲਾਪ ਦਾ) ਸਦੀਵੀਂ ਸੁਖ ਪ੍ਰਾਪਤ ਕਰੇ। ਦੁਨੀਆਂ ਵਿਚ ਰਹਿੰਦਾ ਹੋਇਆ ਭੀ ਇਸ ਸੰਸਾਰ ਤੋਂ ਅਸੰਗ ਰਹੇ ਤਾਂ ਜੋ ਇਸ ਸੰਸਾਰ ਨੂੰ ਛਡਣ ਲਗਿਆ ਉਸ ਨੂੰ ਦੁਖੀ ਨਾ ਹੋਣਾ ਪਵੇ।

***

# ਦਇਆ

ਦਇਆ ਦਾ ਅਰਥ ਹੈ ਤਰਸ ਕਰਨਾ। ਜੋ ਕਿਸੇ ਇਨਸਾਨ ਵਿਚ ਦਇਆ ਨਾਮ ਦੀ ਕੋਈ ਚੀਜ਼ ਨਹੀਂ ਤਾਂ ਉਹ ਵਿਅਕਤੀ ਕਿਨੇ ਹੀ ਧਰਮ ਕਰਮ ਕਰੇ ਤੇ ਧਾਰਮਿਕ ਚਿਨ ਧਾਰਨ ਕਰ ਲਵੇ ਭਾਵ ਆਪਣੇ ਆਪ ਨੂੰ ਜਿਨਾ ਮਰਜੀ ਧਾਰਮਿਕ ਹੋਣ ਦਾ ਦਾਵਾ ਕਰੇ ਉਹ ਕਦੇ ਭੀ ਦਇਆ ਵਾਨ ਨਹੀਂ ਹੋ ਸਕਦਾ।

ਦਇਆ ਵਾਨ ਸੁਤੇ ਹੀ ਪ੍ਰਗਟ ਹੋ ਜਾਂਦਾ ਹੈ। ਕਿਸੇ ਭੁਖੇ ਨੂੰ ਪਰਸ਼ਾਦਾ ਛਕਾ ਦੇਣਾ। ਪਿਆਸੇ ਨੂੰ ਪਾਣੀ ਪਿਲਾ ਦੇਣਾ। ਨੰਗੇ ਨੂੰ ਕਪੜਾ ਦੇ ਦੇਣਾ ਕਿਸੇ ਗਰੀਬ ਦੀ ਮਾਇਕ ਸਹਾਇਤਾ ਕਰ ਦੇਣੀ। ਅੰਨ੍ਹੇ ਨੂੰ ਰਸਤੇ ਪਾ ਦੇਣਾ। ਜੀਵ ਹਤਿਆ ਨਾ ਕਰਨੀ ਆਦਿ ਦਇਆਵਾਨ ਹੋਣ ਦੇ ਚਿੰਨ ਹਨ। ਜਿਸ ਮਨੁੱਖ ਵਿਚ ਇਹ ਉਪਰੋਕਤ ਗੁਣ ਹੋਣ ਉਹ ਹੀ ਮਨੁੱਖ ਦਇਆਵਾਨ ਹੁੰਦਾ ਹੈ।

ਦਇਆ ਬਾਰੇ ਸਾਰਉਕਤਾਵਲੀ ਵਿਚ ਇਕ ਬੰਦ ਲਿਖਿਆ ਹੈ

**ਇੰਦ ਬਿਨਾ ਜਿਉਂ ਮੰਦ ਨਿਸ ਮੰਦ ਕੰਜ ਬਿਨ ਤਾਲ**
**ਜੀਵ ਮੰਦ ਤਿਉ ਧਰਮਬਿਨੁ ਤਾਂ ਤੇ ਪਰਮ ਨਾ ਟਾਲ।**
**ਸਮ ਸੰਤੋਖ ਨਾ ਔਰ ਸੁਖ ਤਪ ਨਾ ਖਿਮਾ ਸਮਾਨ।**
**ਬ੍ਰਹਮ ਗਿਆਨ ਸਮਦਾਨ ਨਹਿ ਧਰਮ ਨਾ ਦਇਆ ਸਮਾਨ।**
**ਚਾਰੋਂ ਫਲ ਮਹਿ ਏਕ ਭੀ ਉਪਜੇ ਰਿਦੇ ਨਾ ਜਾਸ**
**ਅਜਾ ਗਲੇ ਦੇ ਕੁਚਨ ਜਿਉ ਜਨਮ ਬਿਅਰਥ ਹੈ ਤਾਸ।**

ਜਿਸ ਤਰ੍ਹਾਂ ਚੰਦਰਮਾਂ ਤੋਂ ਬਿਨਾਂ ਰਾਤ ਸੋਭਾ ਨਹੀਂ ਪਾਉਂਦੀ ਕੰਵਲ ਦੇ ਫੁਲ ਬਿਨਾ ਤਾਲ ਵੀ ਸ਼ੋਭਾ ਨਹੀਂ ਪਾਉਂਦਾ ਇਸੇ ਤਰ੍ਹਾਂ ਜਿਸ ਜੀਵ ਦੇ ਅੰਦਰ ਧਰਮ ਨਾਮ ਦੀ ਕੋਈ ਗਲ ਨਹੀਂ ਉਹ ਭੀ ਸੋਭਾ ਨਹੀਂ ਪਾਉਂਦਾ ਇਸ ਵਾਸਤੇ ਧਰਮ ਨਾ ਛਡੋ। ਅਗੇ ਲਿਖਿਆ ਹੈ :

**ਸੰਤੋਖ ਜਿਨਾ ਕਿਤੇ ਸੁਖ ਨਹੀਂ। ਖਿਮਾ ਜਿਨੀ ਕੋਈ ਤਪਸਿਆ ਨਹੀਂ**

ਕਿਸੇ ਨੂੰ ਬ੍ਰਹਮ ਦਾ ਗਿਆਨ ਦੇਣ ਜਿਡਾ ਕੋਈ ਦਾਨ ਨਹੀਂ। ਕੋਈ ਭੀ ਧਰਮ ਦਇਆ ਦੇ ਸਮਾਨ ਨਹੀਂ। ਇਨ੍ਹਾਂ ਚੌਹਾਂ ਗਲਾਂ ਵਿਚੋਂ ਜਿਸ ਕੋਲ ਇਕ ਵੀ ਨਹੀਂ ਭਾਵ ਨਾ ਸੰਤੋਖੀ ਹੈ, ਨਾ ਉਸ ਕੋਲ ਖਿਮਾ ਹੈ, ਨਾ ਬ੍ਰਹਮ ਦਾ ਗਿਆਨ ਹੈ, ਨਾ ਉਸ ਵਿਚ ਦਇਆ ਹੈ ਉਹ ਬੇ-ਅਰਥ ਹੀ ਇਸ ਦੁਨੀਆਂ ਵਿਚ ਆਇਆ ਹੈ। ਜਿਸ ਤਰ੍ਹਾਂ ਬਕਰੀ ਦੇ ਗਲ ਦੇ ਥਣ ਦੁਧ ਤੋਂ ਖਾਲੀ ਹੁੰਦੇ ਹਨ ਇਸੇ ਤਰ੍ਹਾਂ ਉਸ ਮਨੁੱਖ ਦਾ ਜਨਮ ਬੇ-ਅਰਥ ਹੀ ਹੈ।

ਦਾਸ ਨੇ ਪੰਜ ਤੰਤਰ ਵਿਚ ਪੜ੍ਹਿਆ ਸੀ ਦਇਆ ਬਾਰੇ ਕੁਝ ਇਸ ਤਰ੍ਹਾਂ ਲਿਖਿਆ ਹੋਇਆ ਹੈ।

**ਜੋ ਨਰ ਕਰਦਾ ਹੈ ਦਇਆ ਜਿਸ ਤੇ ਕਰਦਾ ਆਣ**

**ਦੋਹਾਂ ਨੂੰ ਇ ਤਾਰਦੀ ਨਹੀਂ ਗੁਨ ਦਇਆ ਸਮਾਨ ।**

ਭਾਵ ਇਹ ਕਿ ਜੋ ਆਦਮੀ ਦਇਆ ਕਰਦਾ ਹੈ ਅਤੇ ਜਿਸ ਤੇ ਕਰਦਾ ਹੈ ਇਹ ਦੋਹਾਂ ਨੂੰ ਹੀ ਤਾਰਦੀ ਹੈ। ਦਇਆ ਵਰਗਾ ਗੁਣ ਹੋਰ ਕਿਤੇ ਨਹੀਂ।

ਦਇਆ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਜਪੁ ਜੀ ਸਾਹਿਬ ਵਿਚ ਲਿਖਿਆ ਹੈ :

**ਧੌਲੁ ਧਰਮੁ ਦਇਆ ਕਾ ਪੂਤੁ**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**
**ਜੇ ਕੋ ਬੁਝੈ ਹੋਵੈ ਸਚਿਆਰੁ**
**ਧਵਲੈ ਉਪਰਿ ਕੇਤਾ ਭਾਰੁ ॥**
**ਧਰਤੀ ਹੋਰੁ ਪਰੈ ਹੋਰੁ ਹੋਰੁ ਤਿਸ ਤੇ ਭਾਰੁ ਤਲੈ ਕਵਣੁ ਜੋਰੁ ।**

ਪਿਛੇ ਲੋਕਾਂ ਦੀ ਆਮ ਧਾਰਨਾ ਸੀ ਕਿ ਧਰਤੀ ਨੂੰ ਧੌਲੇ ਬਲਦ ਨੇ ਅਪਣੇ ਸਿੰਗ ਉਤੇ ਚਕਿਆ ਹੋਇਆ ਹੈ। ਜਦੋਂ ਧੌਲ ਥਕ ਜਾਂਦਾ ਹੈ ਤਾਂ ਉਹ ਇਕ ਸਿੰਗ ਤੋਂ ਧਰਤੀ ਨੂੰ ਦੂਜੇ ਸਿੰਗ ਤੇ ਰਖ ਲੈਂਦਾ ਹੈ ਜਿਸ ਦੀ ਵਜਾਹ ਕਰਕੇ ਭੁਚਾਲ ਆਉਂਦੇ ਹਨ। ਗੁਰੂ ਨਾਨਕ ਦੇਵ ਜੀ ਆਮ ਲੋਕਾਂ ਦੀ ਧਾਰਨਾ ਨੂੰ ਬਦਲਦੇ ਹੋਏ ਜਪੁ ਜੀ ਸਾਹਿਬ ਵਿਚ ਫੁਰਮਾਨ ਕਰਦੇ ਹਨ ਕਿ :

ਧਰਮ ਹੀ ਧੌਲ ਹੈ ਤੇ ਦਇਆ ਦਾ ਪੁਤਰ ਹੈ। ਧਰਮ ਤੋਂ ਹੀ ਸੰਤੋਖ ਦਾ ਜਨਮ ਹੋਇਆ ਹੈ ਭਾਵ ਧਰਮ ਤੇ ਹੀ ਸੰਤੋਖ ਟਿਕਿਆ ਹੋਇਆ ਹੈ। ਜੇ ਕੋਈ ਇਸ ਗੱਲ ਨੂੰ ਸਮਝ ਲਵੇ ਉਹੀ ਸਿਆਣਾ ਹੈ। ਸਚਿਆਰਾ ਹੈ ਕਿ ਧੌਲ ਦੇ ਉਪਰ ਕਿੰਨਾ ਭਾਰ ਹੈ। ਜੇ ਮਨ ਲਈਏ ਕਿ ਧੌਲੇਂ ਬਲਦ ਨੇ ਧਰਤੀ ਚੱਕੀ ਹੋਈ ਹੈ ਤਾਂ ਉਹ ਬਲਦ ਕਿਸ ਆਸਰੇ ਖੜਾ ਹੈ। ਧਰਤੀ ਤਾਂ ਹੋਰ ਹੋਰ ਹੈ ਭਾਵ ਧਰਤੀਆਂ ਤਾਂ ਬਹੁਤ ਹਨ ਉਨ੍ਹਾਂ ਦੇ ਹੇਠ ਕਿਹੜਾ ਜੋਰ ਹੈ ? ਭਾਵ ਧਰਮ ਨੇ ਹੀ ਇਸ ਧਰਤੀ ਨੂੰ ਥਮਿਆ ਹੋਇਆ ਹੈ। ਹੋਰ ਕੋਈ ਬਲਦ ਨਹੀਂ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਇਆ ਦੀ ਮਹਾਨਤਾ ਨੂੰ ਦਰਸਾਉਂਦੇ ਹੋਏ ਆਸਾ ਦੀ ਵਾਰ ਵਿਚ ਉਪਦੇਸ ਕਰ ਰਹੇ ਹਨ ਕਿ ਹੇ ਪੰਡਤ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਇਹੁ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤੁ ॥**

ਜੇ ਤੇਰੇ ਕੋਲ ਦਇਆ ਦੀ ਕਪਾਹ ਹੈ ਸੰਤੋਖ ਰੂਪ ਸੂਤ ਹੈ ਤੇ ਉਸ ਵਿਚ ਜਤ ਦੀਆਂ ਗੰਢਾਂ ਹੋਣ ਉਚੇ ਆਚਰਨ ਦਾ ਵਟ ਚੜ੍ਹਿਆ ਹੋਵੇ ਤਾਂ ਅਜਿਹਾ ਸੂਤ ਦਾ ਜਨੇਉ ਮੇਰੇ ਗੱਲ ਵਿਚ ਪਾ।

ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਹੋਰ ਲਿਖਦੇ ਹਨ ।

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ**

**ਦਇਆ ਜਾਣੈ ਜੀਅ ਕੀ ਕਿਛੁ ਪੁਨ ਦਾਨ ਕਰੇਇ ॥**

ਸਚਾਈ ਉਸ ਪੁਰਖ ਤੇ ਹੀ ਪ੍ਰਗਟ ਹੁੰਦੀ ਹੈ ਜੋ ਆਪਣੇ ਗੁਰੂ ਪਾਸੋਂ ਸਚੀ ਸਿਖਿਆ ਲੈਂਦਾ ਹੈ ਉਸ ਦੇ ਅੰਦਰ ਗੁਰੂ ਦੀ ਸਚੀ ਸਿਖਿਆ ਦਾ ਇਹ ਫਲ ਮਿਲਦਾ ਹੈ ਕਿ ਉਹਦਾ ਸੁਭਾ ਜੀਵਾਂ ਤੇ ਦਇਆ (ਤਰਸ ਕਰਨ ਵਾਲਾ) ਬਣ ਜਾਂਦਾ ਹੈ ਤੇ ਉਹ ਲੋੜ ਵੰਦਾਂ ਨੂੰ ਪੁੰਨ ਦਾਨ ਕਰਦਾ ਹੈ।

ਰਾਗ ਰਾਮ ਕਲੀ ਵਿਚ ਭਗਤ ਕਬੀਰ ਜੀ ਦਇਆ ਬਾਰੇ ਲਿਖਦੇ ਹਨ :

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰਕਾ ਕਰਹੁ ਬੀਚਾਰੁ ਰੇ ॥**
**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਹੁ ਆਧਾਰੁ ਰੇ ॥**

ਹੇ ਜੋਗੀ ! ਮੋਨ (ਚੁਪ) ਭਾਵ ਮਨ ਦੀ ਸ਼ਾਂਤੀ ਨੂੰ ਆਪਣੇ ਕੰਨਾਂ ਦੀਆਂ ਮੁੰਦਰਾਂ ਬਣਾ। ਜੀਵਾਂ ਤੇ ਦਇਆ ਕਰਨੀ ਇਹ ਝੋਲੀ ਬਣਾ। ਰਾਮ ਨਾਮ ਦੀ ਵਚਾਰ ਨੂੰ ਅਪਣਾ ਪਾਤ੍ਰ (ਭਿਖਿਆ ਮੰਗਣ ਵਾਲਾ ਬਰਤਨ) ਬਣਾ। ਝੋਲੀ ਨੂੰ ਸਿਉਣ ਵਾਂਗ ਅਪਣਾ ਜੋ ਮਨ ਹੈ ਇਸ ਨੂੰ ਸੀਵੋ (ਭਾਵ ਵਕਾਰਾਂ ਵਲੋਂ ਮੋੜੋ)। ਨਾਮ ਨੂੰ ਹੀ ਅਪਣੇ ਜੀਵਨ ਦਾ ਆਸਰਾ (ਆਧਾਰ) ਬਣਾਉ ।

ਕਬੀਰ ਜੀ ਇਸੇ ਸ਼ਬਦ ਦੇ ਅਖੀਰ ਤੇ ਲਿਖਦੇ ਹਨ :

**ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ ॥**
**ਕਹਤੁ ਕਬੀਰੁ ਸੁਨਹੁ ਰੇ ਸਤਹੁ ਧਰਮ ਦਇਆ ਕਰ ਬਾੜੀ ॥**

ਕਬੀਰ ਜੀ ਦਾ ਉਪਦੇਸ ਹੈ ਕਿ ਹੇ ਸੰਤ ਜਨੋ ਪੰਜਾ ਤਤਾ ਨੂੰ ਹਿਰਦੇ ਵਿਚ ਟਕਾਈ ਰਖੋ ਅੰਤਰੀਵ ਭਾਵ ਹੈ ਕਿ ਜਿਸ ਪ੍ਰਭੂ ਨੇ ਪੰਜ ਤਤੁ ਬਣਾਏ ਹਨ ਉਸ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਈ ਰਖੋ। ਕਬੀਰ ਜੀ ਆਖਦੇ ਹਨ ਹੇ ਸੰਤ ਜਨੋ ਧਰਮ ਅਤੇ ਦਇਆ ਦੀ ਅਪਣੇ ਹਿਰਦੇ ਵਿਚ ਸੁਹਣੀ ਬਗੀਚੀ ਬਣਾਉ ।

ਭਗਤ ਕਬੀਰ ਜੀ ਦਾ ਹੋਰ ਕਥਨ ਹੈ :

**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥**
**ਦਇਆ ਧਰਮ ਅਰੁ ਗੁਰ ਕੀ ਸੇਵਾ ਏ ਸੁਪਨੰਤਰ ਨਾਹੀ ॥**
**ਦੀਨ ਦਇਆਲ ਕਿਰਪਾਲ ਦਮੋਦਰ ਭਗਤ ਵਛਲ ਭੈ ਹਾਰੀ ॥**
**ਕਹਿਤ ਕਬੀਰ ਭੀਰ ਜਨ ਰਾਖਹੁ ਸੇਵਾ ਕਰਉ ਤੁਮਾਰੀ ॥ਪੰਨਾ ੯੭੦**

ਭਗਤ ਕਬੀਰ ਜੀ ਉਪਦੇਸ ਕਰਦੇ ਹਨ ਕਿ ਹੇ ਭਾਈ ! ਕਾਮ, ਕ੍ਰੋਧ, ਮਾਇਆ ਅਤੇ ਈਰਖਾ ਇਹੋ ਮੇਰੀ ਸੰਪਤੀ ਹੈ ਦਇਆ ਧਰਮ ਤੇ ਗੁਰੂ ਦੀ ਸੇਵਾ ਇਹ ਤਾਂ ਮੇਰੇ ਸੁਪਨੇ ਵਿਚ ਵੀ ਨਹੀਂ। ਹੇ ਦੀਨਾ ਤੇ ਦਇਆ ਕਰਨ ਵਾਲੇ, ਹੇ ਕਿਰਪਾਲੂ ਹੇ ਦਮੋਦਰ, ਹੇ ਭਗਤੀ ਨੂੰ ਪਿਆਰ ਕਰਨ ਵਾਲੇ ਡਰ ਦੂਰ ਕਰਨ ਵਾਲੇ ਪ੍ਰਭੂ ਤੇਰੇ ਜਨ (ਭਗਤ) ਤੇ ਭੀੜ ਪਈ ਹੈ ਮੈਨੂੰ ਇਸ ਬਿਪਤਾ ਤੋਂ ਬਚਾ ਲਵੋ। ਮੈਂ ਤੇਰੀ ਹੀ ਸੇਵਾ ਕਰਾਂਗਾ।

ਗੁਰੂ ਨਾਨਕ ਦੇਵ ਜੀ ਨੇ ਮਾਰੂ ਸੋਲਹੇ ਪਾਤਸ਼ਾਹੀ ਪਹਿਲੀ ੧੦੨੩ ਅੰਕ ਤੇ ਦਇਆ ਬਾਰੇ ਬਹੁਤ ਸੁੰਦਰ ਲਿਖਿਆ ਹੈ ।

**ਦਇਆ ਦੁਆਪੁਰਿ ਅਧੀ ਹੋਈ ਗੁਰਮੁਖਿ ਵਿਰਲਾ ਚੀਨੈ ਕੋਈ**
**ਦੁਇ ਪਗ ਧਰਮੁ ਧਰੇ ਧਰਣੀ ਧਰ ਗੁਰਮੁਖਿ ਸਾਚੁ ਤਿਥਾਈ ਹੇ ॥**

ਚਾਰ ਜੁਗ ਹਨ। ਸਤਜੁਗ, ਤ੍ਰੇਤਾ, ਦੁਆਪਰ, ਕਲ ਜੁਗ, ਕਹਿੰਦੇ ਹਨ ਕਿ ਸਤਜੁਗ ਵਿਚ ਧਰਮ ਦੇ ਚਾਰ ਪੈਰ ਸਨ ਭਾਵ ਕਿ ਸਤਜੁਗ ਵਿਚ ਸਾਰੇ ਇਨਸਾਨ ਧਰਮੀ ਸਨ। ਫੇਰ ਤ੍ਰੇਤਾ ਜੁਗ ਆਇਆ ਇਸ ਜੁਗ ਵਿਚ ਧਰਮ ਘਟ ਗਿਆ ਤੇ ਧਰਮ ਦੇ ਤਿੰਨ ਪੈਰ ਰਹਿ ਗਏ। ਗੁਰੂ ਨਾਨਕ ਦੇਵ ਜੀ ਉਪਦੇਸ ਦੇ ਰਹੇ ਹਨ ਕਿ ਦੁਆਪੁਰ ਵਿਚ ਧਰਮ ਦੇ ਦੋ ਪੈਰ ਰਹਿ ਗਏ। ਦੁਆਪੁਰ ਵਿਚ ਦਇਆ ਅਧੀ ਰਹਿ ਗਈ। ਗੁਰੂ ਦੁਆਰਾ ਕੋਈ ਵਿਰਲਾ ਹੀ ਆਪਣੇ ਆਪ ਨੂੰ ਪਛਾਣਦਾ ਹੈ। ਤੇ ਝੂਠ ਨੂੰ ਤਿਆਗਦਾ ਹੈ। ਗੁਰੂ ਦਾ ਉਪਦੇਸ ਲੈ ਕੇ ਹੀ ਬੰਦਾ ਸਚ ਤੇ ਧਰਮ ਤੇ ਟਿਕਿਆ ਰਹਿੰਦਾ ਹੈ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਾ ਮਾਹਾ ਮਾਝ ਵਿਚ ਲਿਖਦੇ ਹਨ ।

**ਅਠ ਸਠਿ ਤੀਰਥ ਸਗਲ ਪੁੰਨ**
**ਜੀਅ ਦਇਆ ਪਰਵਾਨ ॥**

ਗੁਰੂ ਜੀ ਉਪਦੇਸ ਕਰਦੇ ਹਨ ਕਿ ਹੇ ਭਾਈ ! ਤੂੰ ਜੋ ਤੀਰਥਾਂ ਤੇ ਤੁਰਿਆ ਫਿਰਦਾ ਹੈ ਇਨ੍ਹਾਂ ਤੀਰਥਾਂ ਤੇ ਜਾਣਦੀ ਤੈਨੂੰ ਕੋਈ ਲੋੜ ਨਹੀਂ ਕਿਉਂਕਿ ਇਕ ਜੀਅ ਤੇ ਦਇਆ ਕਰਨ ਨਾ ਹੀ ਅਠਾਹਠ ਤੀਰਥਾਂ ਇਸ਼ਨਾਨ ਹੋ ਜਾਂਦਾ ਹੈ। ਜਿਨੀ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਨ ਦੀ ਮਹੱਤਤਾ ਹੈ ਉਹ ਇਕ ਜੀਵ ਉਤੇ ਦਇਆ ਕਰਨ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ। ਇਸ ਵਾਸਤੇ ਜੀਵਾਂ ਤੇ ਦਇਆ ਕਰੋ।

ਪੰਚਮ ਪਾ: ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੈਤਸਰੀ ਦੀ ਵਾਰ ਵਿਚ ਇਕ ਸਲੋਕ ਉਚਾਰਨ ਕਰਦੇ ਹਨ :

**ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥**
**ਦਇਆਲ ਪੁਰਖ ਭਗਵਾਨਹ**
**ਨਾਨਕ ਲਿਪਤ ਨ ਮਾਇਆ ॥**

ਹੇ ਭਾਈ ! ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਦਾ ਹੈ ਅਤੇ ਕਿਸੇ ਤੇ ਦਇਆ ਕਰਦਾ ਹੈ ਉਸ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਜਿਸ ਮਨੁੱਖ ਉਤੇ ਪ੍ਰਭੂ ਦਇਆਲੂ ਹੁੰਦਾ ਹੈ ਉਸ ਮਨੁੱਖ ਤੇ ਮਾਇਆ ਭੀ ਅਸਰ ਨਹੀਂ ਕਰਦੀ।

# ਸਿਰਿ ਸਿਰਿ ਰਿਜਕੁ ਸਬਾਹੇ ਠਾਕੁਰੁ

ਕਹਾਵਤ ਹੈ ਕਿ ਜਿਸ ਨੇ ਚੁੰਝ ਦਿਤੀ ਹੈ ਉਹ ਚੋਗਾ ਭੀ ਦਿੰਦਾ ਹੈ। ਅਸੀਂ ਉਸ ਪਰਮਾਤਮਾਂ ਨੂੰ ਵਸਾਰ ਦਿੱਤਾ ਹੈ। ਅਸੀਂ ਉਸ ਪਰਮਾਤਮਾਂ ਤੇ ਭਰੋਸਾ ਨਹੀਂ ਕਰਦੇ। ਅਸੀਂ ਸਮਝਦੇ ਹਾਂ ਕਿ ਜੇ ਅਸੀਂ ਕਮਾਈ ਨਾ ਕਰੀਏ ਤਾਂ ਸਾਡੇ ਬਚੇ ਭੁਖੇ ਮਰ ਜਾਣਗੇ ਇਸ ਲਈ ਅਸੀਂ ਆਪਣੀ ਸੰਤਾਨ ਵਾਸਤੇ ਰਾਤ ਦਿਨ ਭਜੇ ਫਿਰਦੇ ਹਾਂ। ਵਿੰਗੇ ਟੇਢੇ ਤਰੀਕੇ ਨਾਲ ਅਸੀਂ ਉਨ੍ਹਾਂ ਵਾਸਤੇ ਧੰਨ ਇਕਠਾ ਕਰਦੇ ਹਾਂ ਤੇ ਸਿਰਫ ਇਥੇ ਹੀ ਬਸ ਨਹੀਂ ਅਸੀਂ ਚਾਹੁੰਦੇ ਹਾਂ ਕਿ ਮੇਰੀਆਂ ਸਤ ਪੀੜ੍ਹੀਆਂ ਤਕ ਮੇਰਾ ਧਨ ਨਾ ਮੁਕੇ। ਅਸੀਂ ਇਹ ਕਦੇ ਨਹੀਂ ਸੋਚਿਆ ਕਿ ਜੇ ਪਰਮਾਤਮਾਂ ਨੇ ਸਾਨੂੰ ਦੋ ਹੱਥ ਦਿੱਤੇ ਹਨ ਤਾਂ ਆਉਣ ਵਾਲਿਆਂ ਦੇ ਭੀ ਤਾਂ ਦੋ ਹੱਥ ਹੋਣਗੇ ਧੰਨ ਇਕੱਠਾ ਕਰਕੇ ਤਾਂ ਸਗੋਂ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਅਪਾਹਜ ਬਣਾ ਰਹੇ ਹਾਂ।

ਸਾਨੂੰ ਆਉਣ ਵਾਲੇ ਸਮੇਂ ਬਾਰੇ ਕੁਝ ਪਤਾ ਨਹੀਂ ਕਿ ਅਗੋਂ ਕੀ ਹੋਵੇਗਾ। ਹੋ ਸਕਦਾ ਹੈ ਤੁਹਾਡਾ ਪੁਤਰ ਤੁਹਾਡਾ ਧੰਨ ਦੇਖਕੇ ਐਸੋ ਇਸ਼ਰਤ ਵਿਚ ਪੈ ਜਾਵੇ। ਉਹ ਜੁਆਰੀ ਬਣ ਸਕਦਾ ਹੈ। ਸ਼ਰਾਬੀ ਬਣ ਸਕਦਾ ਹੈ। ਵਿਭਚਾਰੀ ਬਣ ਸਕਦਾ ਹੈ ਤੇ ਪਤਾ ਨਹੀਂ ਹੋਰ ਕੀ ਕੀ ਬਣ ਜਾਵੇ। ਤੁਸੀਂ ਜੋ ਧੰਨ ਇੱਕਠਾ ਕਰਦੇ ਹੋ ਉਹ ਧੰਨ ਤੁਹਾਡੇ ਨਾਲ ਨਹੀਂ ਜਾਣਾ ਪਾਪ ਕਰਮ ਕਰਕੇ ਜੋੜੀ ਹੋਈ ਮਾਇਆ ਆਖਰ ਤੁਹਾਨੂੰ ਛੱਡਣੀ ਪੈਣੀ ਹੈ। ਪਾਪ ਕਰਮ ਦਾ ਫਲ ਤੁਹਾਨੂੰ ਇਕਲਿਆਂ ਹੀ ਭੁਗਤਣਾ ਪੈਣਾ ਹੈ। ਧੀਆਂ ਪੁਤਰਾਂ ਨੇ ਤੁਹਾਡੀ ਸਹਾਇਤਾ ਨਹੀਂ ਕਰਨੀ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਜ ਨੇ ਕਿਨ੍ਹਾ ਸੁਹਣਾ ਗੂਜਰੀ ਰਾਗ ਵਿੱਚ ਸ਼ਬਦ ਉਚਾਰਨ ਕੀਤਾ ਹੈ :

ਗੂਜਰੀ ਮਹਲਾ ੫ ਚਉਪਦੇ

**ੴ ਸਤਿਗੁਰ ਪ੍ਰਸਾਦਿ : ਕਾਹੇ ਰੇ ਮਨ ਚਿਤਵਹਿ ਉਦਮ ਜਾ ਆਹਰਿ ਹਰਿ ਜੀਉ ਪਰਿਆ॥ ਸੈਲ ਪੱਥਰ ਮਹਿ ਜੰਤ ਉਪਏ ਤਾਂ ਕਾ ਰਿਜਕੁ ਆਗੈ ਕਹਿ ਧਰਿਆ ॥ ੧ ॥ ਮੇਰੇ ਮਾਪਉ ਜੀ ਸਤ ਸੰਗਤਿ ਮਿਲੇ ਸੋ ਤਰਿਆ ॥**

**ਗੁਰ ਪ੍ਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥**
**ਰਹਾਉ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥**
**ਸਿਰਿ ਸਿਰਿ ਰਿਜਕੁ ਸੰਬਾ ਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨ ॥**
**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥**

ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥
ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤ ਨਾ ਪਾਰਾ-
ਵਰਿਆ ॥੪॥

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸ਼ਬਦ ਦੁਆਰਾ ਮਨੁੱਖ ਮਾਤਰ ਨੂੰ ਉਪਦੇਸ ਦੇ ਰਹੇ ਹਨ ਕਿ ਹੇ ਜੀਵ! ਜਿਸ ਕੰਮ ਵਿਚ ਉਹ ਪਰਮਾਤਮਾ ਆਪ ਲਗਾ ਹੋਇਆ ਹੈ ਤੂੰ ਉਸ ਵਾਸਤੇ ਕਿਉਂ ਉਦਮ ਕਰਦਾ ਹੈ। ਹਰ ਵੇਲੇ ਨਠਾ ਭਜਾ ਫਿਰਦਾ ਹੈ। ਦੇਖ! ਪੱਥਰ ਵਿੱਚ ਭੀ ਜੀਵ ਪੈਦਾ ਕੀਤੇ ਹਨ ਤੇ ਉਨ੍ਹਾਂ ਜੀਵਾਂ ਨੂੰ ਵੀ ਉਥੇ ਹੀ ਰੋਜੀ ਦੇ ਰਿਹਾ ਹੈ। ਹੇ ਮਾਧਉ !ਸਤ ਸੰਗਤ ਵਿਚ ਜਾ ਕੇ ਹੀ ਇਹ ਸੋਝੀ ਆਉਂਦੀ ਹੈ ਕਿ ਪ੍ਰਭੂ ਸਭ ਦਾ ਪਾਲਣ ਹਾਰ ਹੈ। ਜਿਸ ਨੂੰ ਇਸ ਗਲ ਦੀ ਸਮਝ ਆ ਗਈ ਉਹ ਸੰਸਾਰ ਸਾਗਰ ਚੋਂ ਤਰ ਜਾਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਤੇ (ਸੂਕੇ ਕਾਸਟ ਹਰਿਆ) ਵਾਂਗ ਆਤਮਕ ਮੌਤੇ ਮਰਿਆ ਇਨਸਾਨ ਦਾ ਹਿਰਦਾ ਭੀਖਿੜ ਜਾਂਦਾ ਹੈ। ਹੇ ਭਾਈ ਨਾ ਮਾਤਾ, ਨਾ ਪਿਤਾ, ਨਾ ਕੋਈ ਹੋਰ ਨਾ ਪੁਤਰ, ਨਾ ਇਸਤਰੀ, ਕੋਈ ਭੀ ਕਿਸੇ ਦਾ ਆਸਰਾ ਨਹੀਂ ਬਣਦਾ। ਪਰਮਾਤਮਾ ਹੀ ਸਭ ਜੀਵਾਂ ਨੂੰ ਰੋਜੀ ਦਿੰਦਾ ਹੈ। ਤੂੰ ਕਿਉਂ ਅਪਣੇ ਮਨ ਵਿਚ ਡਰਦਾ ਹੇ।੨।ਹੋਰ ਲਿਖਦੇ ਹਨ ਕਿ ਹੇ ਜੀਵ !ਦੇਖ !ਕੂੰਜਾ ਅਪਣੇ ਬਚਿਆਂ ਨੂੰ ਆਲਣਿਆ ਵਿਚ ਛਡ ਕੇ ਸੈਂਕੜੇ ਕੋਹਾ ਦੂਰ ਆ ਜਾਂਦੀਆਂ ਹਨ ਉਨ੍ਹਾਂ ਨੂੰ ਕੌਣ ਖਲਾਉਂਦਾ ਹੈ ? ਕੌਣ ਚੋਗਾ ਦਿੰਦਾ ਹੈ ਕੂੰਜਾਂ ਸਿਰਫ ਬਚਿਆਂ ਨੂੰ ਆਪਣੇ ਮਨ ਵਿਚ ਸਿਮਰਦੀਆਂ ਹਨ ਪਰ ਪ੍ਰਭੂ ਹੀ ਉਨ੍ਹਾਂ ਨੂੰ ਉਥੇ ਭੋਜਨ ਦਿੰਦਾ ਹੈ। ਬਚਿਆਂ ਦਾ ਆਸਰਾ ਬਣਦਾ ਹੈ। ਹੇ ਜੀਵ !ਯਾਦ ਰਖ ਕਿ ਉਸ ਪਰਮਾਤਮਾ ਦੇ ਹੱਥ ਦੀ ਤਲੀ ਤੇ ਸਾਰੇ ਹੀ ਖਜਾਨੇ ਅਤੇ (ਦਸ ਅਸਟ ਸਿਧਾਨ) ਅਠਾਰਾਂ ਸਿਧੀਆਂ ਟਿਕੀਆਂ ਹੋਈਆਂ ਹਨ। ਗੁਰੂ ਜੀ ਆਖਦੇ ਹਨ ਕਿ ਉਸ ਪਰਮਾਤਮਾਂ ਤੋਂ ਬਲਿਹਾਰ ਜਾਣਾ ਚਾਹੀਦਾ ਹੈ। ਉਸ ਦੇ ਆਰ ਪਾਰ ਦਾ ਕੋਈ ਅੰਤ ਨਹੀਂ ।੪।

ਆਸਾ ਰਾਗ ਵਿੱਚ ਭਗਤ ਧਨਾਂ ਜੀ ਦਾ ਸ਼ਬਦ ਪੜ੍ਹ ਕੇ ਦੇਖੋ ਕਿ ਪਰਮਾਤਮਾਂ ਕਿਸ ਤਰ੍ਹਾਂ ਜੀਵਾਂ ਨੂੰ ਭੋਜਨ ਦਿੰਦਾ ਹੈ ਲਿਖਦੇ ਹਨ :

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸ ਕੋਈ ॥
ਜੇ ਧਾਵੈ ਬ੍ਰਹਿਮੰਡ ਖੰਡ ॥ ਕਓ ਕਰਤਾ ਕਰੇ ਸੋ ਹੋਈ ॥ ਜਨਨੀ ਕੇਰੇ
ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥ ਦੇਇ ਅਹਾਰ
ਅਗਨਿ ਮਹਿ ਰਾਖੈ ਐਸਾ ਖਸਮ ਹਮਾਰਾ ॥੧॥ ਕੁੰਮੀ ਜਲ ਮਹਿ ਤਨੁ
ਤਿਸੁ ਬਾਹਰਿ ਪੰਖ ਖੀਰ ਤਿਨੁ ਨਾਹੀ ॥ ਪੂਰਨ ਪਰਮਾਨੰਦ ਮਨੋਹਰ ਦੇਖੁ

**ਮਨ ਮਾਹੀ ॥੨॥ ਪਾਖਣ ਕੀਟੁ ਗੁਪਤੁ ਹੋਇ ਰਹਿਤਾ, ਤਾ ਚੋ ਮਾਰਗ ਨਾਹੀ॥ ਕਹੈ ਧਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਹੀ ॥ ੩॥**

ਇਹ ਸ਼ਬਦ ਭਗਤ ਬਾਣੀ ਵਿੱਚ ਭਗਤ ਧਨਾ ਜੀ ਦਾ ਹੈ। ਭਗਤ ਧਨਾ ਜੀ ਲਿਖਦੇ ਹਨ ਕਿ ਹੇ ਮੇਰੇ ਮਨ ! ਤੂੰ ਇਸ ਦਯਾਲ (ਪ੍ਰਮਾਤਮਾਂ) ਨੂੰ ਕਿਉਂ ਨਹੀਂ ਸਿਮਰਦਾ ਉਹ ਬੜਾ ਦਿਆਲੂ ਹੈ। ਤੂੰ ਉਸ ਪਰਮਾਤਮਾਂ ਤੋਂ ਬਿਨਾ ਹੋਰ ਕਿਸੇ ਨੂੰ ਨ ਸਿਮਰ ਕਿਉਂਕਿ ਉਸ ਤੋਂ ਬਿਨਾ ਹੋਰ ਕੋਈ ਭੀ ਉਸ ਵਰਗਾ ਨਹੀਂ। ਜੇ ਤੂੰ ਨੌ ਖੰਡ ਫਿਰ ਲਵੇਂ ਬ੍ਰਹਮੰਡ ਭਾਵ ਅਕਾਸ਼ ਸਾਰਾ ਗਾਹ ਲਵੇ ਤਾਂ ਭੀ ਹੇ ਜੀਵ ! ਚੇਤੇ ਰਖ ਜੋ ਕਰਤਾਰ ਨੇ ਕਰਨਾ ਹੈ ਉਹੀ ਹੋਣਾ ਹੈ। ਦੇਖ ! ਉਸ ਪਰਮਾਤਮਾਂ ਨੇ ਉਥੇ ਜਠਰਾਗਨ ਵਿੱਚ ਭੀ ਤੈਨੂੰ ਅਹਾਰ ਦੇ ਕੇ ਤੇਰੀ ਰਖਿਆ ਕੀਤੀ। ਹੋਰ ਉਸ ਪ੍ਰਭੂ ਦੇ ਕਰਮ ਸੁਣ : ਕਛੂ ਕੁਮੀ੍ ਜਲ ਵਿਚ ਹੁੰਦੀ ਹੈ ਅਤੇ ਉਸ ਦੇ ਬਚੇ ਬਾਹਰ ਰੇਤੇ ਵਿੱਚ ਹੁੰਦੇ ਹਨ। ਦੇਖ ! ਬਚਿਆਂ ਦੇ ਪਰ ਨਹੀਂ ਕਿ ਕਿਤੇ ਜਾ ਕੇ ਚੋਗਾ ਚੁਗ ਲੈਣ ਅਤੇ ਕਛੂ ਕੁੰਮੀ ਦੇ ਥਣ ਨਹੀਂ ਕਿ ਉਹ ਬਚਿਆਂ ਨੂੰ ਦੁੱਧ ਦੇ ਸਕੇ। ਸੋ ਬਚਿਆਂ ਦਾ ਉਹੀ ਪਰੀ ਪੂਰਨ ਜੋ ਪਰਮਾਨੰਦ ਹੈ ਰਖਿਆ ਕਰਦਾ ਹੈ। ਹੋਰ ਦੇਖੋ ! ਪਥਰ ਵਿਚ ਭੀ ਕੀੜਾ ਲੁਕਿਆ ਹੋਇਆ ਹੁੰਦਾ ਹੈ ਉਸ ਵਿਚੋਂ ਬਾਹਰ ਆਉਣ ਦਾ ਕੋਹੀ ਰਸਤਾ ਨਹੀਂ ਹੁੰਦਾ ਭਗਤ ਧਨਾ ਜੀ ਉਪਦੇਸ ਦਿੰਦੇ ਹਨ ਕਿ ਉਹੀ ਪੂਰਨ ਪਰਮਾਨੰਦ ਉਸ ਕੀੜੇ ਨੂੰ ਅਹਾਰ ਦਿੰਦਾ ਹੈ। ਤੂੰ ਕਿਉਂ ਡਰਦਾ ਹੈ ? ਤੂੰ ਅਪਣਾ ਮਨ ਨਾ ਡੁਲਾ। ਪ੍ਰਭੂ ਤੇ ਭਰੋਸਾ ਰਖ ।੩।

ਸਾਹਿਬ ਸਤਗੁਰੂ ਜੀ ਗੁਰੂ ਅਗੰਦ ਦੇਵ ਜੀ ਦਾ ਰਾਮਕਲੀ ਦੀ ਵਾਰ ਮ : ੩ ਦੀ ਅਠਾਰਵੀ ਪਉੜੀ ਦਾ ਪਹਿਲਾ ਸਲੋਕ ਪੜ੍ਹ ਕੇ ਦੇਖੋ ।

**ਸਲੋਕ ਮਹਲ ੨ : ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥ ਜਲ ਮਹਿ ਜੰਤ ਉਪਾਇਅਨੁ ਤਿਨਾ ਭੀ ਰੋਜੀ ਦੇਇ॥ ਉਥੇ ਹਟੁ ਨ ਚਲਈ ਨ ਕੋ ਕਿਰਸ ਕਰੇਇ॥ ਸਉਦਾ ਮੂਲਿ ਨਾ ਹੋਵਈ ਨ ਕੋ ਲਏ ਨ ਦੇਇ॥ ਜੀਆ ਕਾ ਆਹਾਰੁ ਜੀਅ ਖਾਣਾ ਇਹੁ ਕਰੇਇ॥ ਵਿਚ ਉਪਾਇ ਸਾਇਰਾ ਤਿਨਾ ਭੀ ਸਾਰ ਕਰੇਇ॥ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥**

ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਨੁੱਖ ਮਾਤਰ ਲਈ ਉਪਦੇਸ ਹੈ ਕਿ ਹੇ ਭਾਈ ! ਚਿੰਤਾ ਨਾ ਕਰੋ ਭੁਹਾਡੀ ਚਿੰਤਾ ਤਾਂ ਉਸ ਪ੍ਰਮਾਤਮਾ ਨੂੰ ਆਪ ਹੀ ਹੈ। ਦੇਖੋ । ਉਸ ਨੇ ਜਲ ਵਿਚ ਜੀਵ ਪੈਦਾ ਕੀਤੇ ਹਨ ਉਨ੍ਹਾਂ ਜੀਵਾਂ ਨੂੰ ਭੀ ਰੋਜੀ ਦਿੰਦਾ ਹੈ। ਜਲ ਵਿਚ ਕੋਈ ਹਟੀ ਨਹੀਂ ਚਲਦੀ ਨਾ ਕੋਈ ਵਾਹੀ ਕਰਦਾ ਹੈ। ਉਥੇ ਕੋਈ ਸੌਦਾ ਨਹੀਂ ਹੁੰਦਾ। ਨਾ ਕੋਈ ਸੌਦਾ ਲੈਂਦਾ ਹੈ ਤੇ ਨਾ ਕੋਈ ਦਿੰਦਾ ਹੈ। ਉਥੇ ਤਾਂ ਜੀਆਂ ਦਾ ਅਹਾਰ ਜੀਅ ਹੁੰਦਾ ਹੈ (ਜਿੰਦਗੀ ਤੇ ਜਿੰਦਗੀ ਪਲਦੀ ਹੈ) ਦੇਖੋ

ਪ੍ਰਮਾਤਮਾ ਨੇ ਜਲ ਵਿਚ ਜੀ ਪੈਦਾ ਕੀਤੇ ਹਨ ਉਨ੍ਹਾਂ ਦੀ ਉਥੇ ਹੀ ਉਹ ਸਾਰ ਲੈਂਦਾ ਹੈ। ਗੁਰੂ ਅੰਗਦ ਦੇਵ ਜੀ ਉਪਦੇਸ਼ ਦੇ ਰਹੇ ਹਨ ਕਿ ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਤੁਸੀਂ ਚਿੰਤਾ ਨਾ ਕਰੋ। ਉਸ ਪ੍ਰਮਾਤਮਾ ਨੂੰ ਤਾਂ ਸਗੋਂ ਆਪ ਤੁਹਾਡੀ ਚਿੰਤਾ ਹੈ।

ਸ੍ਰੀ ਗੁਰੁ ਗੋਬਿੰਦ ਸਿੰਘ ਜੀ ਮਹਾਰਾਜ ਜਾਪ ਸਾਹਿਬ ਵਿਚ ਲਿਖਦੇ ਹਨ:

**ਕਿ ਸਾਹਿਬ ਦਿਮਾਗ ਹੈ। । ਕਿ ਹੁਸਨਲ ਚਰਾਗ ਹੈ ॥**
**ਕਿ ਕਾਮਲ ਕਰੀਮ ਹੈ ॥ ਕਿ ਰਾਜਕ ਰਹੀਮ ਹੈ ॥ ੧੪੧ ॥ ਹੋਰ**
**ਕਿ ਰੋਜੀ ਦਹਿੰਦ ਹੈ ॥ ਕਿ ਰਾਜ਼ਕ ਰਹਿੰਦ ਹੈ ॥**
**ਕਰੀਮੁਲ ਕਮਾਲ ਹੈ ॥ ਕਿ ਹੁਸਨਲ ਜਮਾਲ ਹੈ ॥ ੧੪੨ ॥**

ਗੁਰੂ ਜੀ ਦਾ ਉਪਦੇਸ ਹੈ ਕਿ ਹੇ ਪ੍ਰਭੂ ਤੂੰ ਉਚੇ ਦਮਾਗ ਵਾਲਾ ਹੈ ਤੂੰ ਸੁੰਦਰਤਾ ਦਾ ਚਰਾਗ ਹੈ। ਤੂੰ ਮਿਹਰ ਕਰਨ ਵਾਲਾ ਹੈ ਤੇ ਸਭ ਜੀਵਾਂ ਨੂੰ ਰੋਜੀ ਦੇਣ ਵਾਲਾ ਹੈ। ੧੪ ॥ ਤੂੰ ਸਭ ਜੀਵਾਂ ਨੂੰ ਰੋਜੀ ਦੇਣ ਵਾਲਾ ਹੈ ॥ ਰਿਜਕ ਦੇਣ ਵਾਲਾ ਤੇ ਰਿਹਾਈ ਦੇਣ ਵਾਲਾ ਹੈ ਤੂੰ ਸਭ ਜੀਵਾਂ ਉਤੇ ਕਰਮ (ਮਿਹਰ) ਕਰਨ ਵਾਲਾ ਹੈ ਤੇ ਅਤੀ ਸੁੰਦਰ ਹੈ। ॥ ੧੪੨॥

ਹੇ ਭਾਈ ! ਪ੍ਰਮਾਤਮਾਂ ਨੇ ਜਿਥੇ ਜਿਥੇ ਮਨੁੱਖ ਦੀ ਰੋਜੀ ਲਿਖੀ ਹੋਈ ਹੈ ਉਥੇ ਉਥੇ ਹੀ ਕਿਸੇ ਬਹਾਨੇ ਨਾਲ ਖਾਣੀ ਪੈਂਦੀ ਹੈ। ਦੇਖੋ ! ਕੋਈ ਵਾਹੁੰਦਾ ਹੈ ਕੋਈ ਵਢਦਾ ਹੈ ਤੇ ਕੋਹੀ ਗਾਹੁੰਦਾ ਹੇ ਪਰ ਪਤਾ ਨਹੀਂ ਖਾਣੀ ਕਿਸ ਨੇ ਹੈ। ਜਿਥੇ ਜਿਥੇ ਕਿਸੇ ਦੀ ਚੋਗ ਲਿਖੀ ਹੁੰਦੀ ਹੈ ਉਹ ਉਥੇ ਹੀ ਪਹੁੰਚ ਜਾਂਦਾ ਹੈ ਉਸ ਦਾ ਅੰਨ ਜਲ ਉਸ ਨੂੰ ਖਿਚ ਕੇ ਉਥੇ ਲੈ ਜਾਂਦਾ ਹੈ।



# ਧੰਨਵਾਦ

ਦਾਸ ਉਨ੍ਹਾਂ ਗੁਰੂ ਪਿਆਰਿਆਂ
ਦਾ ਅਤੀ ਧੰਨਵਾਦੀ ਹੈ
ਜਿਨ੍ਹਾਂ ਨੇ ਇਸ ਪੋਥੀ ਨੂੰ ਛਾਪਣ ਵਾਸਤੇ
ਮਾਇਕ ਸਹਾਇਤਾ ਕੀਤੀ ।

ਮਿਤੀ : 5.6.2003